ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:)

ਜੁਲਾਈ-ਅਗਸਤ, 1996. ਦਾ ਤਰਜਮਾਨ 10/-

# ਤਰਕਸ਼ੀਲ




'ਤਰਕਸ਼ੀਲ' ਦੇ ਦਸ ਵਰ੍ਹੇ।

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

## ਮਿੱਟੀ ਦਾ ਮੋਹ

*ਬਲਬੀਰ ਪ੍ਰਵਾਨਾ*

ਇਹ ਕੋਈ ਸਹੀ ਹੋਣ ਦਾ ਤਰਕ ਨਹੀਂ
ਕਿ ਸਦੀਆਂ ਤੋਂ ਇੰਜ ਹੀ ਹੁੰਦਾ ਆਇਆ ਹੈ

ਸਚਮੁੱਚ ਹੀ ਕਿੰਨੀ ਵਾਹਿਯਾਤ ਗੱਲ ਹੈ
ਕਿ ਆਪ ਹੀ ਘੜੀਆਂ ਕਰਕੇ ਚਾਰ ਕੁ ਇੱਟਾਂ
ਨੱਕ ਰਗੜੇ ਜਾਣ ਉਸ ਅੱਗੇ
ਤੇ ਮੰਗੀਆਂ ਜਾਣ ਮੁਰਾਦਾਂ ਸੁਪਨਿਆਂ ਦੀ ਪੂਰਤੀ ਲਈ

ਕਿ ਜਿਉਣ ਦੀ ਹਰ ਖਾਹਸ਼
ਜਿਉਂਦੀ ਹੀ ਚਿਖਾ ਵਿੱਚ ਚਿਣੀ ਜਾਵੇ
ਤੇ ਅੱਖਾਂ 'ਚ ਸੁਲਗਦਾ ਹਰ ਵਿਦਰੋਹ
ਦਮ ਤੋੜ ਜਾਵੇ ਕਰਮਾਂ ਦੇ ਚੱਕਰਵਿਊ 'ਚ

ਸਚਮੁੱਚ..........
ਮਜ਼੍ਹਬ ਹੀ ਸਿਖਾਉਂਦਾ ਹੈ
ਆਦਮੀ ਨੂੰ ਆਦਮੀ ਨਾ ਸਮਝਣਾ
ਕਿ ਵੰਡਿਆ ਜਾਂਦਾ ਹੈ ਵਿਰਸਾ
ਤ੍ਰਿਸੂਲਾਂ, ਕਿਰਪਾਨਾਂ ਜਾਂ ਸੁੰਨਤਾਂ 'ਚ

ਅਗਲੇ ਜਨਮ ਦੀ ਫ਼ਿਕਰ 'ਚ
ਵਰਤਮਾਨ ਨੂੰ ਭੁੱਲ ਜਾਣ ਦਾ ਫ਼ਲਸਫ਼ਾ
ਵਕਤ ਆ ਗਿਆ ਹੈ ਕਿ ਬਗਾਵਤ ਕਰੀਏ ਇਸਤੋਂ
ਕਿਉਂ ਕਿ ਇਹ ਧਰਤੀ
ਕਲਪਨਾ ਦੇ ਕਿਸੇ ਵੀ ਸਵਰਗ ਨਾਲੋਂ ਸੁਹਣੀ ਹੈ

(ਜੁਲਾਈ-ਅਗਸਤ 1987)

### ਗਿਆਨ ਅਤੇ ਕਮਾਈ

ਸਾਡੇ ਅਧਿਆਪਕਾਂ ਅਤੇ ਮਾਪਿਆਂ ਦੇ ਮਨਾਂ ਵਿੱਚ ਗਿਆਨ ਦਾ ਸੰਕਲਪ ਕਮਾਈ ਨਾਲ ਬੱਝਾ ਹੋਇਆ ਹੈ। ਪਰ ਸੱਚ ਇਹ ਹੈ ਕਿ ਗਿਆਨ ਦੀ ਯਾਤਰਾ ਸ਼ੁਰੂ ਹੀ ਖੱਟੀਆਂ ਕਮਾਈਆਂ ਦੇ ਚੱਕਰਾਂ ਵਿਚੋਂ ਬਾਹਰ ਆ ਕੇ ਹੁੰਦੀ ਹੈ।

-ਪਾਸ਼


## ਤਰਕਸ਼ੀਲ

**ਮੁੱਖ ਸੰਪਾਦਕ :**
ਬਲਵਿੰਦਰ ਬਰਨਾਲਾ
ਫੋਨ ਨੰ : 01679-32122

**ਸੰਪਾਦਕੀ ਬੋਰਡ :**
ਰਾਜਪਾਲ ਸਿੰਘ
ਅਵਤਾਰ ਗੋਂਦਾਰਾ
ਖੁਸ਼ਵੰਤ ਬਰਗਾੜੀ
ਤਰਸੇਮ ਧੂਰੀ

**ਮੁਖ ਪ੍ਰਬੰਧਕ :**
ਬਿੱਟੂ ਰੁਪੇਵਾਲੀ
ਦਫ਼ਤਰ, ਤਰਕਸ਼ੀਲ ਸੁਸਾਇਟੀ ਪੰਜਾਬ।
59/11, ਜਵਾਹਰ ਨਗਰ
ਸਾਹਮਣੇ ਬੱਸ ਅੱਡਾ, ਲੁਧਿਆਣਾ।

**ਰਚਨਾਵਾਂ ਭੇਜਣ ਲਈ ਪਤਾ :**
ਬਲਵਿੰਦਰ ਬਰਨਾਲਾ
ਪੋਸਟ ਬਾਕਸ ਨੰ : 22
ਬਰਨਾਲਾ - 148101

**ਚੰਦੇ ਭੇਜਣ ਲਈ ਪਤਾ :**
ਅਵਤਾਰ ਗੋਂਦਾਰਾ ਐਡਵੋਕੇਟ
ਜ਼ਿਲ੍ਹਾ ਅਦਾਲਤ
ਫਰੀਦਕੋਟ (ਪੰਜਾਬ)

**ਚੰਦੇ :**
ਲਾਈਫ਼ : 300 ਰੁਪਏ
ਸਾਲਾਨਾ : 30 ਰੁਪਏ
ਵਿਦੇਸ਼ : 3 ਪੌਂਡ ਜਾਂ 5 ਡਾਲਰ


**ਅੱਜ ਦੇ ਵਿਗਿਆਨਕ ਯੁੱਗ ਵਿੱਚ ਅੰਧਵਿਸ਼ਵਾਸੀ ਮਨੁੱਖ ਇਸ ਤਰ੍ਹਾਂ ਹੈ ਜਿਵੇਂ ਸੂਰਜ ਦੀ ਰੋਸ਼ਨੀ ਵਿੱਚ ਅੰਨ੍ਹਾ ਮਨੁੱਖ।**
*( ਸ. ਸੀ. ਸੈ. ਸਕੂਲ ਗੋਲੇਵਾਲਾ ਦੀ ਕੰਧ 'ਤੇ ਲਿਖਿਆ ਇੱਕ ਮਾਟੋ)*

*ਸੰਪਾਦਕੀ*

## 'ਤਰਕਸ਼ੀਲ' ਦਾ ਇੱਕ ਦਹਾਕੇ ਦਾ ਸਫ਼ਰ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਤਰਜਮਾਨ ਰਸਾਲੇ 'ਤਰਕਸ਼ੀਲ' ਨੇ ਆਪਣਾ ਇੱਕ ਦਹਾਕੇ ਦਾ ਸਫ਼ਰ ਪਿਛਲੀ ਮਈ ਵਿੱਚ ਪੂਰਾ ਕਰ ਲਿਆ ਹੈ। ਪਾਠਕਾਂ ਅਤੇ ਸ਼ੁਭਚਿੰਤਕਾਂ ਦੇ ਭਰਵੇਂ ਸਹਿਯੋਗ ਸਦਕਾ ਇਹ ਰਸਾਲਾ ਪਿਛਲੇ ਦਹਾਕੇ ਦੀਆਂ ਤੱਤੀਆਂ ਹਨ੍ਹੇਰੀਆਂ ਨਾਲ ਜੂਝਦਾ ਜੁਆਨ ਹੋ ਨਿਕਲਿਆ ਹੈ। ਇੱਕ ਪਾਸੇ ਪਿਛਾਖੜੀ ਤਾਕਤਾਂ ਦੀ ਸਰਦਾਰੀ ਅਧੀਨ ਫਿਰਕੂ ਹਨ੍ਹੇਰੀ ਦਾ ਦੌਰ ਪੰਜਾਬ ਅੰਦਰ ਸ਼ੁਰੂ ਹੋਇਆ, ਪਰ ਇਸਦੇ ਨਾਲ ਹੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦਾ ਵੀ ਆਗਮਨ ਹੋਇਆ ਜਿਸ ਵੱਲੋਂ ਵਿਗਿਆਨਕ ਵਿਚਾਰਾਂ ਨੂੰ ਸਮਰਪਤ ਇਸ ਰਸਾਲੇ ਦੀ ਸ਼ੁਰੂਆਤ ਕੀਤੀ ਗਈ। ਜਿਥੇ ਆਪਣੀ ਸਮਰੱਥਾ ਤੋਂ ਕਿਤੇ ਵਧੇਰੇ ਇਸ ਰਸਾਲੇ ਅਤੇ ਇਸਦੀ ਸਰਪ੍ਰਸਤ ਸੁਸਾਇਟੀ ਨੇ ਲੋਕਾਂ ਅੰਦਰ ਨਵੀਨ ਵਿਚਾਰ ਫੈਲਾਉਣ ਵਿੱਚ ਮਦਦ ਕੀਤੀ ਅਤੇ ਅੰਧਵਿਸ਼ਵਾਸੀ ਜਾਲੇ ਲਾਹੇ, ਉਥੇ ਪੰਜਾਬ ਵਿੱਚ ਨਿਰੋਲ ਵਿਗਿਆਨਕ ਸੋਚ ਤੇ ਖੜਨ ਵਾਲਾ ਇਹ ਵਿਗਿਆਨਕ ਮੈਗਜ਼ੀਨ ਪੰਜਾਬੀ ਭਾਸ਼ਾ ਨੂੰ ਦੇਕੇ ਆਪਣਾ ਬਣਦਾ ਫਰਜ਼, ਮਾਂ ਬੋਲੀ ਪੰਜਾਬੀ ਪ੍ਰਤੀ ਨਿਭਾਇਆ ਅਤੇ ਇਸਦੀ ਅਮੀਰੀ ਵਿੱਚ ਵਾਧਾ ਕੀਤਾ।

ਅੱਜ ਜਿਥੇ ਇਹ ਰਸਾਲਾ ਪੰਜਾਬੀ ਦੇ ਸਮੁੱਚੇ ਮੈਗਜ਼ੀਨ ਵਿੱਚੋਂ ਸਿਰ ਕੱਢ ਨਿਕਲਿਆ ਹੈ ਅਤੇ ਇਸਦੀ ਗਿਣਤੀ 7500 ਤੋਂ ਟੱਪ ਚੁੱਕੀ ਹੈ ਉਥੇ ਇਸਨੇ ਤਰਕਸ਼ੀਲ ਲਹਿਰ ਨੂੰ ਨਾ ਕੇਵਲ ਪੰਜਾਬੀ ਲੋਕਾਂ ਤੱਕ ਹੀ ਸੀਮਤ ਰੱਖਿਆ ਸਗੋਂ ਬਦੇਸੀਂ ਵਸਦੇ ਪੰਜਾਬੀਆਂ ਵਿੱਚ ਵੀ ਆਪਣਾ ਪ੍ਰਭਾਵ ਛੱਡਿਆ ਹੈ। ਵਿਗਿਆਨਕ ਸੋਚ ਨੂੰ ਘਰ ਘਰ ਤੱਕ ਪਹੁੰਚਾਉਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਇਸਦਾ ਇਹ ਬੁਲਾਰਾ ਕੋਈ ਕਸਰ ਬਾਕੀ ਨਹੀਂ ਛੱਡ ਰਿਹਾ ਹੈ। ਅਸੀਂ ਇਸਦੇ ਇੱਕ ਦਹਾਕਾ ਪੂਰੀ ਸਫ਼ਲਤਾ ਨਾਲ ਲਗਾਤਾਰ ਬਿਨਾਂ ਕਿਸੇ ਰੋਕ ਪੂਰਾ ਕਰਨ ਲਈ ਪਾਠਕਾਂ ਅਤੇ ਇਸਦੇ ਸ਼ੁਭਚਿੰਤਕਾਂ ਦੇ ਬੇਹੱਦ ਧੰਨਵਾਦੀ ਹਾਂ। ਅੱਜ ਲੋਕਾਂ ਵੱਲੋਂ ਮਿਲ ਰਹੇ ਭਰਵੇਂ ਸਹਿਯੋਗ ਸਦਕਾ ਤਰਕਸ਼ੀਲ ਲਹਿਰ ਪੰਜਾਬ ਅਤੇ ਨਾਲ ਲਗਦੇ ਸੂਬਿਆਂ ਅੰਦਰ ਸਾਬਤ ਕਦਮੀਂ ਅੱਗੇ ਵਧ ਰਹੀ ਹੈ। ਅਸੀਂ ਆਸ ਕਰਾਂਗੇ ਕਿ ਪਾਠਕਾਂ ਦਾ ਇਸੇ ਤਰ੍ਹਾਂ ਭਰਵਾਂ ਸਹਿਯੋਗ ਮਿਲਦਾ ਰਹੇਗਾ ਅਤੇ ਅਸੀਂ ਕੂੜ ਅਤੇ ਦੰਭ ਭਰੇ ਵਿਚਾਰਾਂ ਦਾ ਪਰਦਾਫ਼ਾਸ਼ ਕਰਦੇ ਰਹਾਂਗੇ ਅਤੇ ਲੋਕਾਂ ਨੂੰ ਦੈਵੀ ਅਤੇ ਗੈਬੀ ਸ਼ਕਤੀਆਂ ਦੇ ਭਰਮਜਾਲ 'ਚੋਂ ਬਾਹਰ ਆਉਣ ਲਈ ਪ੍ਰੇਰਦੇ ਰਹਾਂਗੇ।

ਦਸ ਸਾਲ ਪੂਰੇ ਹੋਣ ਤੇ ਇਸ ਵਾਰ ਤਰਕਸ਼ੀਲ ਦਾ ਵਿਸ਼ੇਸ਼ ਅੰਕ ਕੱਢਿਆ ਜਾ ਰਿਹਾ ਹੈ ਜਿਸ ਵਿੱਚ ਅਸੀਂ ਪਿਛਲੇ ਦਸ ਸਾਲਾਂ ਦੇ ਅੰਕਾਂ ਵਿੱਚੋਂ ਹਰ ਵੰਨਗੀ ਦੀਆਂ ਕੁਝ ਚੋਣਵੀਆਂ ਲਿਖਤਾਂ ਲੈਕੇ ਪਾਠਕਾਂ ਦੀ ਭੇਟ ਕਰ ਰਹੇ ਹਾਂ।

*ਸੰਪਾਦਕ*


ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ ਪੰਜਾਬ (ਚੰਡੀਗੜ੍ਹ) ਦੇ ਹੁਕਮ ਨੰ : 4/93 ਐਡੀਟਰ (ਪੰਜਾਬ) ਚੰਡੀਗੜ੍ਹ :17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਤਰਕਸ਼ੀਲ : ਸੰਘਰਸ਼ ਅਤੇ ਸਫ਼ਲਤਾ ਦਾ ਇੱਕ ਦਹਾਕਾ

*ਰਾਜਪਾਲ ਸਿੰਘ*

ਕਿਸੇ ਵੀ ਲਹਿਰ ਦੇ ਮੈਗਜ਼ੀਨ ਦਾ ਉਸ ਲਹਿਰ ਦੇ ਆਸ਼ੇ ਨੂੰ ਲੋਕਾਂ ਵਿੱਚ ਪ੍ਰਚਾਰਨ/ਪ੍ਰਸਾਰਨ ਵਿੱਚ ਬਹੁਤ ਮਹੱਤਵਪੂਰਨ ਰੋਲ ਹੁੰਦਾ ਹੈ। ਇਸ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸਥਾਪਿਤ ਹੁੰਦਿਆਂ ਹੀ ਇਸ ਵੱਲੋਂ ਇੱਕ ਮੈਗਜ਼ੀਨ ਕੱਢੇ ਜਾਣ ਲਈ ਵਿਚਾਰਾਂ ਹੋਣ ਲੱਗੀਆਂ। ਕੁਝ ਸਮਾਂ ਇਸ ਗੱਲ ਉੱਪਰ ਬਹਿਸ ਵਿਚਾਰ ਹੋਣ ਤੋਂ ਬਾਅਦ, ਕਿ ਮੈਗਜ਼ੀਨ ਕੱਢਿਆ ਜਾਵੇ ਜਾਂ ਪਹਿਲਾਂ ਕੋਈ ਕਿਤਾਬ ਪ੍ਰਕਾਸ਼ਿਤ ਕੀਤੀ ਜਾਵੇ, ਆਖਿਰ ਇੱਕ ਦੋ-ਮਾਸਿਕ ਮੈਗਜ਼ੀਨ ਕੱਢਣ ਦਾ ਵਧੇਰੇ ਠੀਕ ਫੈਸਲਾ ਲੈ ਲਿਆ ਗਿਆ। ਸਿੱਟੇ ਵਜੋਂ ਪਹਿਲੀ ਮਈ 1986 ਨੂੰ ਪੰਜਾਬੀ ਪੱਤਰਕਾਰੀ ਦੇ ਖੇਤਰ ਵਿੱਚ ਇੱਕ ਨਵੇਂ ਵਿਸ਼ੇ ਵਸਤੂ ਅਤੇ ਦ੍ਰਿਸ਼ਟੀਕੋਣ ਨੂੰ ਲੈ ਕੇ 'ਤਰਕਸ਼ੀਲ' ਹਾਜ਼ਰ ਹੋਇਆ।

ਮੈਗਜ਼ੀਨ ਦਾ ਪੰਜਾਬੀ ਪਾਠਕ ਵਰਗ ਵੱਲੋਂ ਨਿੱਘਾ ਸੁਆਗਤ ਹੋਇਆ। ਤਰਕਸ਼ੀਲ ਸੁਸਾਇਟੀ ਦੇ ਵਧ ਰਹੇ ਪ੍ਰਭਾਵ ਸਦਕਾ ਲੋਕਾਂ ਵਿੱਚ ਤਰਕਸ਼ੀਲ ਵਿਚਾਰਾਂ ਬਾਰੇ ਜਾਨਣ ਦੀ ਇੱਛਾ ਜੋਰ ਫੜ ਰਹੀ ਸੀ। ਲੋਕ ਜਾਦੂ-ਟੂਣਿਆਂ, ਕਸ਼ਰਾਂ, ਵਹਿਮਾਂ ਭਰਮਾਂ ਅਤੇ ਗੈਰ-ਕੁਦਰਤੀ ਜਾਪਦੀਆਂ ਘਟਨਾਵਾਂ ਦੀ ਅਸਲੀਅਤ ਜਾਨਣਾ ਚਾਹੁੰਦੇ ਸਨ। 'ਤਰਕਸ਼ੀਲ' ਇਹਨਾਂ ਰਹੱਸਮਈ ਜਾਪਦਿਆਂ ਵਰਤਾਰਿਆਂ ਦੀ ਵਿਗਿਆਨਕ ਵਿਆਖਿਆ ਲੈ ਕੇ ਆਉਂਦਾ ਸੀ। ਸੋ ਪਾਠਕ ਇਸ ਦੀ ਤੀਬਰਤਾ ਨਾਲ ਉਡੀਕ ਕਰਨ ਲੱਗੇ। 'ਤਰਕਸ਼ੀਲ' ਪੰਜਾਬੀ ਮੈਗਜ਼ੀਨਾਂ ਦੇ ਖੇਤਰ ਵਿੱਚ ਪਹਿਲਾ ਮੈਗਜ਼ੀਨ ਬਣਿਆ ਜਿਸ ਨੇ ਮਨੋਵਿਗਿਆਨ, ਮਨੋਚਕਿਤਸਾ ਅਤੇ ਕੁਦਰਤੀ ਵਿਗਿਆਨਾਂ ਬਾਰੇ ਸੌਖੀ ਭਾਸ਼ਾ ਵਿੱਚ ਜਾਣਕਾਰੀ ਦੇਣੀ ਸ਼ੁਰੂ ਕੀਤੀ। ਪੰਜਾਬੀ ਵਿੱਚ ਹੁਣ ਤੱਕ ਪ੍ਰਕਾਸ਼ਿਤ ਹੁੰਦੇ ਮੈਗਜ਼ੀਨ ਮੁੱਖ ਤੌਰ ਤੇ ਸਾਹਿਤ ਜਾਂ ਰਾਜਨੀਤੀ ਨਾਲ ਹੀ ਸਬੰਧਿਤ ਹੁੰਦੇ ਸਨ ਜਾਂ ਇਹਨਾਂ ਵਿੱਚ ਥੋੜ੍ਹਾ ਬਹੁਤ ਸਥਾਨ ਫਿਲਮਾਂ, ਕਲਾ ਜਾਂ ਖੇਡਾਂ ਆਦਿ ਨੂੰ ਮਿਲਿਆ ਹੁੰਦਾ ਸੀ। ਸੋ ਤਰਕਸ਼ੀਲ ਦਾ ਵਿਸ਼ਾ ਵਸਤੂ ਪੰਜਾਬੀ ਪੱਤਰਕਾਰੀ ਲਈ ਬਿਲਕੁਲ ਨਵਾਂ ਸੀ। 'ਤਰਕਸ਼ੀਲ' ਮੈਗਜ਼ੀਨ ਆਪਣੇ ਮੂਲ ਮਕਸਦ, ਭਾਵ ਤਰਕਸ਼ੀਲਤਾ ਦਾ ਪ੍ਰਚਾਰ ਕਰਨ, ਨੂੰ ਨਿਭਾਉਣ ਵਿੱਚ ਪੂਰੀ ਤਰ੍ਹਾਂ ਸਫ਼ਲ ਹੋਇਆ। ਇਸ ਮੈਗਜ਼ੀਨ ਰਾਹੀਂ ਤਰਕਸ਼ੀਲ ਵਿਚਾਰ ਲੋਕਾਂ ਦੇ ਨਵੇਂ ਦਾਇਰਿਆਂ ਤੱਕ ਪਹੁੰਚੇ ਅਤੇ 'ਤਰਕਸ਼ੀਲ' ਨਵੇਂ ਵਿਅਕਤੀਆਂ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਨਾਲ ਸੰਪਰਕ ਕਰਨ ਦਾ ਇੱਕ ਸਾਧਨ ਬਣ ਗਿਆ।

**ਮਾਸਿਕ ਜਾਂ ਦੋ-ਮਾਸਿਕ :** ਥੋੜ੍ਹੇ ਸਮੇਂ ਬਾਅਦ ਹੀ ਪਾਠਕਾਂ ਵੱਲੋਂ ਬਹੁਤ ਜੋਰ ਨਾਲ ਮੰਗ ਆਉਣ ਲੱਗੀ ਕਿ ਇਸ ਨੂੰ ਮਾਸਿਕ ਕੀਤਾ ਜਾਵੇ, ਸੋ ਦੋ ਸਾਲ ਦੋ-ਮਾਸਿਕ ਵਜੋਂ ਜਾਰੀ ਰਹਿਣ ਤੋਂ ਬਾਅਦ ਮਈ 1988 ਵਿੱਚ ਇਸ ਨੂੰ ਮਾਸਿਕ ਕਰ ਦਿੱਤਾ ਗਿਆ। ਪਰ ਇੱਕ ਮਾਸਿਕ ਪਰਚਾ ਸਮੇਂ ਸਿਰ ਪ੍ਰਕਾਸ਼ਿਤ ਹੋਣ ਲਈ ਸੰਪਾਦਕੀ ਅਤੇ ਪ੍ਰਬੰਧਕੀ ਕਾਮਿਆਂ ਤੋਂ ਜਿੰਨਾ ਸਮਾਂ ਅਤੇ ਸ਼ਕਤੀ ਲਗਾਉਣ ਦੀ ਮੰਗ ਕਰਦਾ ਸੀ ਓਨਾ ਸਮਾਂ ਤੇ ਸ਼ਕਤੀ ਲਾ ਸਕਣ ਉੱਤੇ ਪੂਰਾ ਨਹੀਂ ਉੱਤਰਿਆ ਜਾ ਰਿਹਾ ਸੀ। ਅਸਲ ਵਿੱਚ ਕਿਸੇ ਵੀ ਪਰਚੇ ਨੂੰ, ਖਾਸ ਕਰ 'ਤਰਕਸ਼ੀਲ' ਵਰਗੇ ਵੱਡੀ ਗਿਣਤੀ ਵਿੱਚ ਛਪਣ ਵਾਲੇ ਪਰਚੇ ਨੂੰ ਸਮੇਂ ਸਿਰ ਪ੍ਰਕਾਸ਼ਿਤ ਕਰਨ ਲਈ ਕੁਝ ਕੁਲ-ਵਕਤੀ ਕਾਰਕੁਨਾਂ ਦੀ ਜਰੂਰਤ ਹੁੰਦੀ ਹੈ। ਪਰੰਤੂ ਸੰਪਾਦਕੀ ਬੋਰਡ ਵਿੱਚੋਂ ਕੋਈ ਯੋਗ ਵਿਅਕਤੀ ਆਪਣੀ ਨੌਕਰੀ ਜਾਂ ਰੁਜ਼ਗਾਰ ਛੱਡ ਕੇ ਪੂਰਾ ਸਮਾਂ ਮੈਗਜ਼ੀਨ ਲਈ ਨਹੀਂ ਦੇ ਸਕਦਾ ਸੀ ਤੇ ਨਾ ਹੀ ਸੁਸਾਇਟੀ ਇਸ ਗੱਲ ਦੇ ਸਮਰੱਥ ਸੀ ਕਿ ਉਹ ਦੋ ਚਾਰ ਕੁਲ-ਵਕਤੀ ਕਾਰਕੁਨਾਂ ਦਾ ਭਾਰ ਚੁੱਕ ਸਕੇ। ਸੋ ਚਾਹੇ ਕੁਝ ਸਮਾਂ ਸਿਰੜ ਕਰਕੇ ਮੈਗਜ਼ੀਨ ਨੂੰ ਮਹੀਨਾਵਾਰ ਚਲਾਇਆ ਗਿਆ ਪਰ ਆਖਿਰ ਜੋਰ ਨਾਲ ਮਹਿਸੂਸ ਹੋਣ ਲੱਗਾ ਕਿ ਇਹ ਸਾਡੀ ਸਮਰੱਥਾ ਤੋਂ ਬਾਹਰ ਹੈ, ਇਸ ਨਾਲ ਸੁਸਾਇਟੀ ਦੇ ਹੋਰ ਕੰਮਾਂ ਵੱਲ ਵੀ ਧਿਆਨ ਘਟਦਾ ਸੀ। ਸੋ ਜਨਵਰੀ '90 ਤੋਂ ਇਸਨੂੰ ਮੁੜ ਦੋ-ਮਾਸਿਕ ਕਰ ਦਿੱਤਾ ਗਿਆ।

**ਤਰਕਸ਼ੀਲ-ਵਿਗਿਆਨਕ ਵਿਚਾਰ-ਤਰਕਸ਼ੀਲ :** ਇਸ ਦੀ ਰਜਿਸਟ੍ਰੇਸ਼ਨ ਲਈ ਜੋ ਨਾਮ ਭੇਜੇ ਗਏ ਉਹਨਾਂ ਵਿੱਚੋਂ R.N.I. ਵੱਲੋਂ 'ਵਿਗਿਆਨਕ ਵਿਚਾਰ' ਨਾਮ ਇਸ ਪਰਚੇ ਲਈ ਮਨਜ਼ੂਰ ਹੋ ਕੇ ਆਇਆ, ਸੋ ਮਈ '87 ਤੋਂ ਇਹ 'ਵਿਗਿਆਨਕ ਵਿਚਾਰ' ਦੇ ਨਾਮ ਹੇਠ ਛਪਣਾ ਸ਼ੁਰੂ ਹੋਇਆ। ਇਸ ਨਾਮ ਹੇਠ ਇਹ ਮਈ '89 ਤੀਕ ਛਪਦਾ ਰਿਹਾ। ਪਰ ਇਸ ਦੌਰਾਨ ਹੀ ਸ੍ਰੀ ਅਮੀਰਜੀਤ, ਜਿੰਨ੍ਹਾਂ ਦੇ ਨਾਮ ਇਸ ਪਰਚੇ ਦੀ ਰਜਿਸਟ੍ਰੇਸ਼ਨ ਸੀ, ਲਾਪਤਾ ਹੋ ਗਏ। ਕਾਫ਼ੀ ਦੇਰ ਭਾਲ ਕਰਨ ਤੋਂ ਬਾਅਦ ਇਹੀ ਸੰਭਾਵਨਾ ਸਪਸ਼ਟ ਹੋਈ ਕਿ ਸ੍ਰੀ ਅਮੀਰਜੀਤ ਉਸ ਸਮੇਂ ਪੰਜਾਬ ਵਿੱਚ ਚੱਲ ਰਹੀ ਦਹਿਸ਼ਤਗਰਦ ਹਨੇਰੀ ਦੇ ਸ਼ਿਕਾਰ ਹੋ ਗਏ ਹਨ। (ਚਾਹੇ ਕਿਸੇ ਜਥੇਬੰਦੀ ਵੱਲੋਂ ਜਿੰਮੇਵਾਰੀ ਨਾ ਲੈਣ ਜਾਂ ਲਾਸ਼ ਵਗੈਰਾ ਨਾ ਮਿਲਣ ਕਾਰਨ ਇਸਦਾ ਕੋਈ ਸਬੂਤ ਨਹੀਂ ਮਿਲਿਆ ਪਰ ਉਸ ਸਮੇਂ ਪੰਜਾਬ ਦੇ ਜੋ ਹਾਲਾਤ ਸਨ ਅਤੇ ਉਹਨਾਂ ਦਾ ਅਮੀਰਜੀਤ ਦੇ ਵਿਚਾਰਾਂ ਨਾਲ ਜੋ ਵਿਰੋਧ ਬਣਦਾ ਸੀ ਉਸ ਤੋਂ ਇਸ ਦੁਖਦਾਈ



ਘਟਨਾ ਬਾਰੇ ਕਿਸੇ ਹੋਰ ਸ਼ੰਕੇ ਦੀ ਗੁੰਜਾਇਸ਼ ਨਹੀਂ ਬਚਦੀ ਸੀ।) ਇਸ ਕਾਰਨ ਅਮੀਰਜੀਤ ਦੇ ਨਾਂ ਹੇਠ ਰਜਿਸਟਰਡ ਹੋਇਆ ਨਾਮ 'ਵਿਗਿਆਨਕ ਵਿਚਾਰ' ਛੱਡਣਾ ਪਿਆ ਅਤੇ ਮਈ '89 ਤੋਂ ਇਸ ਨੂੰ ਮੁੜ 'ਤਰਕਸ਼ੀਲ' ਦੇ ਨਾਮ ਹੇਠ ਹੀ ਜਾਰੀ ਰੱਖਿਆ ਗਿਆ। ਬਾਅਦ ਵਿੱਚ ਦੁਬਾਰਾ ਅਪਲਾਈ ਕਰਨ ਤੇ ਇਸ ਲਈ 'ਤਰਕਸ਼ੀਲ' ਨਾਮ ਹੀ ਅਲਾਟ ਹੋ ਗਿਆ।

ਚਾਹੇ 1989 ਦੇ ਸ਼ੁਰੂ ਵਿੱਚ ਅਮੀਰਜੀਤ ਦਾ ਵਿਛੋੜਾ ਸਾਨੂੰ ਸਹਿਣਾ ਪਿਆ ਪਰ ਸਮੁੱਚੇ ਤੌਰ ਤੇ ਫਿਰਕੂ ਦਹਿਸ਼ਤਗਰਦੀ ਦੇ ਦੌਰ ਵਿੱਚ ਜਿਸ ਤਰ੍ਹਾਂ ਇਸ ਮੈਗਜ਼ੀਨ ਦੀ ਪ੍ਰਕਾਸ਼ਨਾ ਜਾਰੀ ਰਹੀ ਅਤੇ ਇਸ ਨੇ ਆਪਣੀ ਹਰਮਨਪਿਆਰਤਾ ਬਣਾਈ ਰੱਖੀ। ਇਹ ਤਰਕਸ਼ੀਲ ਸੁਸਾਇਟੀ ਲਈ ਮਾਣ ਕਰਨ ਵਾਲੀ ਗੱਲ ਹੈ। ਇਸ ਸਮੇਂ ਦੌਰਾਨ ਇਸ ਦੇ ਸੰਪਾਦਕ ਅਤੇ ਸੁਸਾਇਟੀ ਦੇ ਕੁਝ ਹੋਰ ਆਗੂਆਂ ਨੂੰ ਫਿਰਕੂ ਦਹਿਸ਼ਤਗਰਦਾਂ ਨਾਲ ਟਕਰਾ ਅਤੇ ਧਮਕੀਆਂ ਦਾ ਸਾਹਮਣਾ ਕਰਨਾ ਪਿਆ। ਪਰ ਸੁਸਾਇਟੀ ਦੀ ਆਗੂ ਟੀਮ ਵੱਲੋਂ ਦਿੱਤੀ ਜਾਂਦੀ ਅਗਵਾਈ ਨੇ ਮੈਗਜ਼ੀਨ ਸਮੇਤ ਇਸ ਲਹਿਰ ਨੂੰ ਕੋਈ ਗੰਭੀਰ ਹਰਜਾ ਪਹੁੰਚਾਏ ਬਿਨਾਂ ਆਪਣੇ ਵਿਚਾਰਾਂ ਤੇ ਖੜ੍ਹੇ ਰਹਿਣ ਦੀ ਸਫ਼ਲਤਾ ਬਖ਼ਸ਼ੀ। 1992 ਦੇ ਬਾਅਦ ਜਦ ਦਹਿਸ਼ਤਗਰਦੀ ਦਾ ਦੌਰ ਖਾਤਮੇ ਵੱਲ ਗਿਆ ਤਾਂ ਸੁਸਾਇਟੀ ਦੇ ਫੈਲਾਅ, ਸੁਚੱਜੇ ਪ੍ਰਬੰਧ ਅਤੇ ਬਦਲੇ ਹਾਲਾਤਾਂ ਦੇ ਸਨਮੁੱਖ ਤਰਕਸ਼ੀਲ ਦੀ ਛਪਣ ਗਿਣਤੀ ਤੇਜ਼ੀ ਨਾਲ ਵਧਣ ਲੱਗੀ ਅਤੇ ਅੱਜ ਇਹ ਪੰਜਾਬੀ ਦੇ ਸਭ ਤੋਂ ਵੱਧ ਛਪਣ ਵਾਲੇ ਮੈਗਜ਼ੀਨਾਂ ਵਿੱਚੋਂ ਇੱਕ ਹੈ।

**ਸੰਪਾਦਕ ਅਤੇ ਲੇਖਕ :** ਕਿਸੇ ਵੀ ਮੈਗਜ਼ੀਨ ਨੂੰ ਚਲਾਉਣ ਵਿੱਚ ਸੰਪਾਦਕਾਂ ਦਾ ਰੋਲ ਗੱਡੀ ਦੇ ਡਰਾਈਵਰ ਵਰਗਾ ਅਹਿਮ ਹੁੰਦਾ ਹੈ। ਇਸ ਪੱਖੋਂ 'ਤਰਕਸ਼ੀਲ' ਦਾ ਸੰਪਾਦਕੀ ਬੋਰਡ ਬਹੁਤ ਹੱਦ ਤੱਕ ਆਪਣੇ ਰੋਲ ਨੂੰ ਵਧੀਆ ਢੰਗ ਨਾਲ ਨਿਭਾਉਂਦਾ ਰਿਹਾ ਹੈ। 'ਤਰਕਸ਼ੀਲ' ਦਾ ਪਹਿਲਾ ਸੰਪਾਦਕੀ ਬੋਰਡ ਰਾਜਪਾਲ ਸਿੰਘ, ਜੀਵਨ ਲਾਲ ਸ਼ਹਿਣਾ, ਜਸਪਾਲ ਘਈ, ਅਮੀਰਜੀਤ ਅਤੇ ਚਰਨਜੀਤ ਕੌਰ ਚੰਨੀ ਤੇ ਅਧਾਰਿਤ ਸੀ। ਇਹਨਾਂ ਵਿੱਚ ਰਾਜਪਾਲ ਸਿੰਘ ਨੂੰ ਮੁੱਖ ਸੰਪਾਦਕ ਦੀ ਜਿੰਮੇਵਾਰੀ ਸੌਂਪੀ ਗਈ ਜੋ ਉਸਨੇ ਮਈ 1991 ਤੱਕ ਪੰਜ ਸਾਲ ਸਫ਼ਲਤਾਪੂਰਵਕ ਨਿਭਾਈ। ਇਸ ਤੋਂ ਬਾਅਦ ਮੁੱਖ ਸੰਪਾਦਕ ਦੀ ਜਿੰਮੇਵਾਰੀ ਸ੍ਰੀ ਬਲਵਿੰਦਰ ਬਰਨਾਲਾ ਨੇ ਸੰਭਾਲੀ ਜਿੰਨ੍ਹਾਂ ਨਾਲ ਰਾਜਪਾਲ ਸਿੰਘ, ਅਵਤਾਰ ਗੋਂਦਾਰਾ, ਰਣਧੀਰ ਗਿੱਲਪੱਤੀ ਅਤੇ ਰਾਮਸਵਰਨ ਲੱਖੇਵਾਲੀ ਨੇ ਅਗਲੇ ਪੰਜ ਸਾਲ ਸੰਪਾਦਕੀ ਬੋਰਡ ਮੈਂਬਰਾਂ ਵਜੋਂ ਕੰਮ ਕੀਤਾ। ਇਸੇ ਦੌਰਾਨ ਸ੍ਰੀ ਨਰਿੰਦਰ ਪਿੰਡੀ, ਪ੍ਰੀਤਮ ਰੁਪਾਲ, ਭੂਰਾ ਸਿੰਘ, ਰਮੇਸ਼ ਤਾਂਗੜੀ ਅਤੇ ਡਾ. ਅਜੀਤਪਾਲ ਨੇ ਵੀ ਵੱਖ-ਵੱਖ ਸਮਿਆਂ ਤੇ ਸੰਪਾਦਕੀ ਬੋਰਡ ਮੈਂਬਰਾਂ ਵਜੋਂ ਵਧੀਆ ਕੰਮ ਕੀਤਾ।

ਇਹਨਾਂ ਤੋਂ ਇਲਾਵਾ ਕੁਝ ਹੋਰ ਲੇਖਕਾਂ ਦਾ ਜਿਕਰ ਕਰਨਾ ਵੀ ਬੜਾ ਜਰੂਰੀ ਹੈ ਜਿੰਨ੍ਹਾਂ ਨੇ ਇਸ ਮੈਗਜ਼ੀਨ ਦੀ ਪ੍ਰਫੁੱਲਤਾ ਵਿੱਚ ਵੱਡਾ ਹਿੱਸਾ ਪਾਇਆ। ਡਾ. ਰਾਜਿੰਦਰਪਾਲ ਸਿੰਘ ਨੇ ਜਿੱਥੇ ਬਹੁਤ ਸਾਰੇ ਸਿਧਾਂਤਕ ਲੇਖ ਮੈਗਜ਼ੀਨ ਨੂੰ ਦਿੱਤੇ ਉੱਥੇ ਲੜੀਵਾਰ ਕਾਲਮ 'ਹੱਡ ਬੀਤੀਆਂ-ਜੱਗ ਬੀਤੀਆਂ' ਅਤੇ 'ਤਰਕ ਦਰਪਣ' ਵੀ ਉਹਨਾਂ ਵੱਲੋਂ ਹੀ ਸ਼ੁਰੂ ਕੀਤੇ ਗਏ। ਜਦ ਕੋਈ ਲੇਖ ਅੰਗਰੇਜ਼ੀ ਵਿਚੋਂ ਅਨੁਵਾਦ ਕਰਕੇ ਲਾਉਣ ਦੀ ਲੋੜ ਬਣਦੀ ਰਹੀ ਹੈ ਤਾਂ ਇਹ ਕੰਮ ਬਹੁਤ ਹੀ ਖ਼ੂਬਸੂਰਤੀ ਨਾਲ ਸ੍ਰੀ ਪ੍ਰਸ਼ੋਤਮ ਬੇਤਾਬ ਹੁਰੀਂ ਕਰਦੇ ਰਹੇ ਹਨ। ਇਸੇ ਤਰ੍ਹਾਂ ਲਿਖਤਾ ਪੱਖੋਂ ਤੇਜਪਾਲ ਸਿੰਘ, ਡਾ ਸੁਖਦੇਵ ਗੁਰੂ, ਬਲਰਾਜ ਗਰੇਵਾਲ ਤੇ ਕਵਿਤਾ ਦੇ ਖੇਤਰ ਵਿੱਚ ਬਲਵੀਰ ਪਰਵਾਨਾ ਤੇ ਮਨਜੀਤ ਕਾਦਰ ਦਾ ਯੋਗਦਾਨ ਜ਼ਿਕਰਯੋਗ ਰਿਹਾ ਹੈ। ਇਹਨਾਂ ਤੋਂ ਬਿਨਾਂ ਕਵੀ ਪਾਸ਼ ਦੇ ਵਡਮੁੱਲੇ ਲੇਖ ਵੀ 'ਤਰਕਸ਼ੀਲ' ਦੇ ਪੰਨਿਆਂ ਦਾ ਸ਼ਿੰਗਾਰ ਬਣ ਕੇ ਹੀ ਪੰਜਾਬੀ ਪਾਠਕਾਂ ਦੇ ਵੱਡੇ ਹਿੱਸੇ ਤੀਕ ਪਹੁੰਚੇ।

ਉਂਜ ਤਾਂ ਅੰਧ-ਵਿਸ਼ਵਾਸਾਂ ਦੇ ਖਿਲਾਫ਼ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਕੁਝ ਹੋਰ ਮਸਲਿਆਂ ਬਾਰੇ ਸ. ਗੁਰਬਖ਼ਸ਼ ਸਿੰਘ ਹੁਰਾਂ ਦੀ ਕਲਮ ਤੋਂ ਕਾਫ਼ੀ ਕੁਝ 'ਪ੍ਰੀਤਲੜੀ' ਵਿੱਚ ਛਪਦਾ ਰਿਹਾ ਸੀ ਅਤੇ ਕੁਝ ਹੋਰ ਲੇਖਕਾਂ ਵੱਲੋਂ ਵੀ ਕਦੇ ਕਦੇ ਟੁੱਟਵੇਂ ਰੂਪ ਵਿੱਚ ਇਸ ਸਬੰਧੀ ਅਗਾਂਹਵਧੂ ਪੰਜਾਬੀ ਰਸਾਲਿਆਂ ਵਿੱਚ ਪ੍ਰਕਾਸ਼ਿਤ ਹੁੰਦਾ ਰਿਹਾ ਸੀ, ਪਰ ਪੰਜਾਬੀ ਸਾਹਿਤ ਵਿੱਚ ਉਪਰੋਕਤ ਲੇਖਣੀ ਦੀ ਪਰੰਪਰਾ ਅੱਜ ਦੇ ਸਮੇਂ ਦੀ ਹਾਣੀ ਬਣ ਕੇ ਤੁਰਨ ਦੀ ਬਜਾਏ ਖੜ੍ਹੋਤ ਦਾ ਸ਼ਿਕਾਰ ਸੀ। ਗਿਆਨ, ਵਿਗਿਆਨ, ਮਨੋਵਿਗਿਆਨ, ਜੋਤਿਸ਼, ਜਾਦੂ, ਧਰਮ, ਵਹਿਮ ਭਰਮ, ਮਾਨਸਿਕ ਰੋਗਾਂ ਅਤੇ ਤਰਕਸ਼ੀਲਤਾ ਆਦਿ ਵਿਸ਼ਿਆਂ ਬਾਰੇ ਲੇਖਣੀ ਦੀ ਪੰਜਾਬੀ ਭਾਸ਼ਾ ਵਿੱਚ ਅਣਹੋਂਦ ਵਾਂਗ ਹੀ ਸੀ। ਸੋ ਮੁਢਲੇ ਸਮੇਂ ਵਿੱਚ ਮੈਗਜ਼ੀਨ ਲਈ ਲਗਭਗ ਸਾਰੇ ਹੀ ਮੁੱਖ ਆਰਟੀਕਲ ਸੰਪਾਦਕੀ ਬੋਰਡ ਮੈਂਬਰਾਂ ਨੂੰ ਖੁਦ ਤਿਆਰ ਕਰਨੇ ਪੈਂਦੇ ਸਨ ਅਤੇ ਕਾਫ਼ੀ ਆਰਟੀਕਲ ਹਿੰਦੀ, ਅੰਗਰੇਜ਼ੀ ਵਿੱਚੋਂ ਅਨੁਵਾਦ ਕਰਕੇ ਦਿੱਤੇ ਜਾਂਦੇ ਸਨ। ਇਹ ਵੀ 'ਤਰਕਸ਼ੀਲ' ਮੈਗਜ਼ੀਨ ਦੀ ਪੰਜਾਬੀ ਭਾਸ਼ਾ ਨੂੰ ਇੱਕ ਮਹੱਤਵਪੂਰਨ ਦੇਣ ਹੈ ਕਿ ਇਸਨੇ ਉਪਰੋਕਤ ਵਿਸ਼ਿਆਂ ਤੇ ਲਿਖਣ ਵਾਲੇ ਲੇਖਕਾਂ ਦਾ ਇੱਕ ਨਵਾਂ ਪੂਰ ਤਿਆਰ ਕੀਤਾ ਹੈ। ਅੱਜ ਹਾਲਤ ਇਹ ਹੈ ਕਿ ਹਿੰਦੀ ਖੇਤਰ ਵਿੱਚ ਤਰਕਸ਼ੀਲਤਾ ਨੂੰ ਫੈਲਾਉਣ ਦੇ ਚਾਹਵਾਨ ਲੋਕ ਪੰਜਾਬੀ ਭਾਸ਼ਾ ਵਿੱਚੋਂ ਹਿੰਦੀ ਵਿੱਚ ਅਨੁਵਾਦ ਕਰਕੇ ਛਪਵਾ ਰਹੇ ਹਨ ਯਾਨੀ ਤਰਕਸ਼ੀਲ ਲੇਖਣੀ ਦੇ ਖੇਤਰ ਵਿੱਚ ਪੰਜਾਬੀ ਭਾਸ਼ਾ ਦੂਜਿਆਂ ਦੇ ਮੁਕਾਬਲੇ ਅੱਗੇ ਨਿਕਲ ਚੁੱਕੀ ਹੈ। ਪਰ ਲਿਖਤਾਂ ਪੱਖੋਂ ਇੱਕ ਮਾੜਾ ਪੱਖ ਜੋ ਸਾਡੇ ਧਿਆਨ ਵਿੱਚ ਆਉਂਦਾ ਰਿਹਾ ਉਹ ਹੈ 'ਸਥਾਪਿਤ'

ਲੇਖਕਾਂ ਅਤੇ ਬੁੱਧੀਜੀਵੀਆਂ ਵੱਲੋਂ ਇਸ ਪ੍ਰਤੀ ਉਦਾਸੀਨਤਾ ਜਾਂ ਮੱਠਾ ਹੁੰਗਾਰਾ। ਚਾਹੇ ਸੰਪਾਦਕੀ ਬੋਰਡ ਮੈਂਬਰਾਂ ਵੱਲੋਂ ਉੱਦਮ ਕਰਕੇ ਪ੍ਰਾਪਤ ਕੀਤੇ 'ਵੱਡੇ ਲੇਖਕਾਂ' ਦੇ ਕਾਫ਼ੀ ਆਰਟੀਕਲ ਇਸ ਵਿੱਚ ਪ੍ਰਕਾਸ਼ਿਤ ਹੋਏ ਹਨ, ਪਰ ਇਹਨਾਂ ਵੱਲੋਂ ਆਪਣੇ ਆਪ ਇਸ ਮੈਗਜ਼ੀਨ ਲਈ ਵਿਸ਼ੇਸ਼ ਤੌਰ ਤੇ ਬਹੁਤਾ ਕੁਝ ਨਹੀਂ ਲਿਖਿਆ ਜਾਂਦਾ ਰਿਹਾ।

**ਪ੍ਰਬੰਧਕੀ ਪੱਖ :** ਚਾਹੇ ਤਰਕਸ਼ੀਲ ਨੂੰ ਪਾਠਕਾਂ ਵਿੱਚ ਸਥਾਪਿਤ ਹੋਣ ਲਈ ਬਹੁਤੀਆਂ ਮੁਸ਼ਕਿਲਾਂ ਦਾ ਸਾਹਮਣਾ ਨਹੀਂ ਕਰਨਾ ਪਿਆ ਪ੍ਰੰਤੂ ਆਰਥਿਕ ਅਤੇ ਪ੍ਰਬੰਧਕੀ ਔਕੜਾਂ ਨੂੰ ਹੱਲ ਕਰਨ ਲਈ ਇਸਨੂੰ ਕਾਫੀ ਸੰਘਰਸ਼ ਕਰਨਾ ਪਿਆ। ਅਸਲ ਵਿੱਚ ਇਸਦੇ ਪ੍ਰਬੰਧ ਲਈ ਜਿਸ ਕਿਸਮ ਦੀ ਪ੍ਰੋਫੈਸ਼ਨਲ ਪਹੁੰਚ ਦੀ ਲੋੜ ਸੀ ਉਸਦੀ ਬਹੁਤ ਘਾਟ ਸੀ। ਇਸ ਦੇ ਕਈ ਕਾਰਨ ਸਨ। ਇੱਕ ਤਾਂ ਮੈਗਜ਼ੀਨ ਨਾਲ ਜੁੜੇ ਬੰਦਿਆਂ ਨੂੰ ਇਸ ਤਰ੍ਹਾਂ ਦਾ ਮੈਗਜ਼ੀਨ ਚਲਾਉਣ ਦਾ ਪਹਿਲਾਂ ਕੋਈ ਅਮਲੀ ਤਜਰਬਾ ਨਹੀ ਸੀ। ਦੂਸਰਾ ਮੈਗਜ਼ੀਨ ਦੀ ਸਾਰੀ ਵੰਡ–ਵੰਡਾਈ ਸੁਸਾਇਟੀ ਦੀਆਂ ਇਕਾਈਆਂ ਰਾਹੀਂ ਹੁੰਦੀ ਸੀ ਅਤੇ ਸੁਸਾਇਟੀ ਅਜੇ ਮੁਢਲੇ ਦੌਰ ਵਿੱਚ ਸੀ, ਸੁਸਾਇਟੀ ਦਾ ਜਥੇਬੰਦਕ ਢਾਂਚਾ ਅਤੇ ਜਾਬਤਾ ਓਨਾ ਪ੍ਰਪੱਕ ਨਹੀ ਸੀ। ਇਸ ਤੋਂ ਬਿਨਾਂ ਮੈਗਜ਼ੀਨ ਦੇ ਪ੍ਰਬੰਧ ਲਈ ਕੋਈ ਵਿਸ਼ੇਸ਼ ਜ਼ਿੰਮੇਵਾਰੀ ਵਾਲਾ ਅਦਾਰਾ ਨਹੀਂ ਸੀ, ਕੋਈ ਕੇਂਦਰੀ ਦਫ਼ਤਰ ਨਹੀ ਸੀ, ਸੋ ਵੰਡ ਵੰਡਾਈ ਦਾ ਹਿਸਾਬ ਕਿਤਾਬ ਉਲਝਦਾ ਗਿਆ, ਸਟਾਲਾਂ ਅਤੇ ਇਕਾਈਆਂ ਤੋਂ ਪੈਸੇ ਦੀ ਵਸੂਲੀ ਢਿੱਲੀ ਪੈਂਦੀ ਰਹੀ ਅਤੇ ਤਰਕਸ਼ੀਲ ਅੱਗੇ ਆਰਥਿਕ ਸਮੱਸਿਆਵਾਂ ਗੰਭੀਰ ਮਸਲਾ ਬਣਦੀਆਂ ਗਈਆਂ। ਆਰਥਿਕ ਔਕੜਾਂ ਨੂੰ ਹੱਲ ਕਰਨ ਲਈ ਤਰਕਸ਼ੀਲ ਸੁਸਾਇਟੀ ਦੇ ਦੂਸਰੇ ਡੈਲੀਗੇਟ ਇਜਲਾਸ ਵੱਲੋਂ ਵਿਸ਼ੇਸ਼ ਫੰਡ ਮੁਹਿੰਮ ਚਲਾਉਣ ਦਾ ਫੈਸਲਾ ਲਿਆ ਗਿਆ। ਅਜਿਹੀਆਂ ਫੰਡ ਮੁਹਿੰਮਾਂ ਅਤੇ ਸਹਾਇਤਾਂ ਦੀਆਂ ਅਪੀਲਾਂ ਬਾਅਦ ਵਿੱਚ ਵੀ ਕਾਫ਼ੀ ਸਮਾਂ ਕਰਨੀਆਂ ਪੈਂਦੀਆਂ ਰਹੀਆਂ। ਖ਼ੈਰ ਜਥੇਬੰਦੀ ਦੇ ਵਧ ਰਹੇ ਪ੍ਰਭਾਵ ਦਾ ਧੱਕਾ ਐਨਾ ਸੀ ਕਿ ਸੁਸਾਇਟੀ ਦੀਆਂ ਇਕਾਈਆਂ ਅਤੇ ਹਮਦਰਦ ਪਾਠਕਾਂ ਵੱਲੋਂ ਹਰ ਮੌਕੇ ਤੇ ਆਰਥਿਕ ਪੱਖੋਂ ਭਰਵਾਂ ਹੁੰਗਾਰਾ ਮਿਲਦਾ ਰਿਹਾ ਜਿਸ ਨੇ ਮੈਗਜ਼ੀਨ ਦੇ ਪ੍ਰਬੰਧ ਵਿੱਚ ਰਹੀਆਂ ਕਮਜ਼ੋਰੀਆਂ ਨੂੰ ਮੈਗਜ਼ੀਨ ਦੇ ਪ੍ਰਕਾਸ਼ਨ ਵਿੱਚ ਵਿਘਨ ਨਹੀਂ ਪਾਉਣ ਦਿੱਤਾ।

ਫਿਰ ਵੀ ਮੈਗਜ਼ੀਨ ਦਾ ਆਰਥਿਕ ਪੱਖੋਂ ਘਾਟੇ ਵਿੱਚ ਰਹਿਣਾ ਸੁਸਾਇਟੀ ਲਈ ਚਿੰਤਾ ਦਾ ਵਿਸ਼ਾ ਸੀ ਕਿਉਂਕਿ ਇਸ ਤਰ੍ਹਾਂ ਰਹਿਣ ਨਾਲ ਤਰਕਸ਼ੀਲ ਸੁਸਾਇਟੀ ਦੇ ਸਾਧਨ, ਮੈਗਜ਼ੀਨ ਵਿੱਚ ਵਧੇਰੇ ਖਪਤ ਹੁੰਦੇ ਸਨ ਜਦ ਕਿ ਇਹਨਾਂ ਨੂੰ ਸੁਸਾਇਟੀ ਦੀਆਂ ਹੋਰ ਜਥੇਬੰਦਕ ਸਰਗਰਮੀਆਂ ਲਈ ਵਰਤਣ ਦੀ ਵਧੇਰੇ ਲੋੜ ਸੀ। ਸੋ ਮੈਗਜ਼ੀਨ ਦੇ ਪ੍ਰਬੰਧਕੀ ਪੱਖ ਦੀਆਂ ਤਰੁੱਟੀਆਂ ਨੂੰ ਦੂਰ ਕਰਕੇ ਇਸ ਨੂੰ ਸਵੈ–ਨਿਰਭਰ ਬਣਾਉਣ ਦੇ ਮਸਲੇ ਨੂੰ ਪਹਿਲ ਦੇ ਅਧਾਰ ਤੇ ਵਧੇਰੇ ਗੰਭੀਰਤਾ ਨਾਲ ਨਜਿੱਠਣ ਦਾ ਫੈਸਲਾ ਕੀਤਾ ਗਿਆ। ਨਵੰਬਰ–ਦਸੰਬਰ 1991 ਵਿੱਚ ਸ਼੍ਰੀ ਰਾਜਿੰਦਰ ਭਦੌੜ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਪ੍ਰਧਾਨਗੀ ਤੋਂ ਕੁਝ ਸਮੇਂ ਲਈ ਮੁਕਤ ਹੋ ਕੇ ਖੁਦ ਇਸਨੂੰ ਸੰਭਾਲਣ ਦੀ ਪਹਿਲਕਦਮੀ ਕੀਤੀ। ਉਹਨਾਂ ਵੱਲੋਂ ਇਸ ਮੈਗਜ਼ੀਨ ਦੀ ਵੰਡ–ਵੰਡਾਈ ਤੇ ਬਕਾਏ ਵਸੂਲਣ ਦੀ ਪ੍ਰਕਿਰਿਆ ਨੂੰ ਸੁਯੋਗ ਢੰਗ ਨਾਲ ਸਖਤੀ ਸਹਿਤ ਲਾਗੂ ਕਰਨ ਦੇ ਬੜੇ ਵਧੀਆ ਸਿੱਟੇ ਨਿਕਲੇ। ਉਹਨਾਂ ਨੇ ਇਸ ਦੇ ਪ੍ਰਬੰਧਕੀ ਪੱਖ ਵਿੱਚ ਰਹਿ ਰਹੀਆਂ ਢਿੱਲੀਆਂ ਤੰਦਾਂ ਨੂੰ ਪਛਾਣ ਕੇ ਕੱਸਿਆ ਅਤੇ ਮੈਗਜ਼ੀਨ ਨੂੰ ਪੱਕੀ ਲੀਹ ਤੇ ਚਾੜ੍ਹ ਦਿੱਤਾ। ਦੋ ਸਾਲ ਉਹਨਾਂ ਕੋਲ ਰਹਿਣ ਤੋਂ ਬਾਅਦ ਇਹ ਪ੍ਰਬੰਧ ਲੁਧਿਆਣਾ ਇਕਾਈ ਦੇ ਦਲਬੀਰ ਸਿੰਘ ਨੇ ਸੰਭਾਲਿਆ। ਉਹਨਾਂ ਨੇ ਇਸ ਸਾਲ ਤੀਕ ਇਸ ਪ੍ਰਬੰਧ ਨੂੰ ਬਹੁਤ ਤਨਦੇਹੀ ਨਾਲ ਪੱਕੇ ਪੈਰੀਂ ਕੀਤਾ। ਇਸੇ ਦੌਰਾਨ ਤਰਕਸ਼ੀਲ ਸੁਸਾਇਟੀ ਦਾ ਲੁਧਿਆਣਾ ਵਿਖੇ ਸੂਬਾ ਪੱਧਰ ਦਾ ਦਫ਼ਤਰ ਬਣ ਜਾਣ ਨਾਲ ਇਸ ਦੀ ਵੰਡ ਵੰਡਾਈ ਅਤੇ ਹਿਸਾਬ–ਕਿਤਾਬ ਵਧੇਰੇ ਸੁਵਿਵਸਥਤ ਹੋ ਗਿਆ।

**ਇਸ਼ਤਿਹਾਰ–ਬਾਜ਼ੀ ਜਾਂ ਸਨੇਹੀਆਂ ਤੋਂ ਸਹਾਇਤਾ :** ਜਦ ਮੈਗਜ਼ੀਨ ਆਰਥਿਕ ਸੰਕਟ ਵਿੱਚ ਸੀ ਤਾਂ ਇਸ ਨੂੰ ਆਰਥਿਕ ਪੱਖੋਂ ਠੀਕ ਕਰਨ ਲਈ ਇਸ਼ਤਿਹਾਰ ਛਾਪੇ ਜਾਣ ਦੀ ਗੱਲ ਵੀ ਕਈ ਵਾਰ ਉੱਠੀ ਪਰ ਬਹੁ–ਸੰਮਤੀ ਵੱਲੋਂ ਇਸਨੂੰ ਗਲਤ ਦਿਸ਼ਾ ਵੱਲ ਤਿਲਕਣ ਸਮਝਿਆ ਗਿਆ। ਭਾਰੂ ਰਾਇ ਇਹ ਬਣਦੀ ਰਹੀ ਕਿ – ਇਸ਼ਤਿਹਾਰਾਂ ਰਾਹੀ ਜਿੰਨ੍ਹਾਂ ਵਸਤਾਂ ਦੀ ਵਧੇਰੇ ਮਸ਼ਹੂਰੀ ਕੀਤੀ ਜਾਂਦੀ ਹੈ ਉਹ ਅਕਸਰ ਹੀ ਲੋਕਾਂ ਲਈ ਲਾਭਦਾਇਕ ਨਹੀਂ ਹੁੰਦੀਆਂ, ਉਹਨਾਂ ਵਿੱਚ ਕੀਤੇ ਦਾਅਵੇ ਠੀਕ ਨਹੀ ਹੁੰਦੇ, ਇਸ਼ਤਿਹਾਰਾਂ ਦਾ ਮੰਤਵ ਲੋਕਾਂ ਦੀ ਜਾਣਕਾਰੀ ਵਿੱਚ ਵਾਧਾ ਕਰਨਾ ਨਹੀਂ ਹੁੰਦਾ ਸਗੋਂ ਆਪਣੇ ਮੁਨਾਫ਼ੇ ਵਿੱਚ ਵਾਧਾ ਕਰਨਾ ਹੀ ਹੁੰਦਾ ਹੈ ਅਤੇ ਇਸ ਤਰ੍ਹਾਂ 'ਤਰਕਸ਼ੀਲ' ਇਹਨਾਂ ਕੰਪਨੀਆਂ ਦੀ ਲੁੱਟ–ਖਸੁੱਟ ਦਾ ਇੱਕ ਸੰਦ ਬਣ ਜਾਵੇਗਾ। ਇਸ ਤੋਂ ਬਿਨਾਂ ਕਿਸੇ ਸੰਜੀਦਾ ਮੈਗਜ਼ੀਨ ਲਈ ਵੱਡੀਆਂ ਕੰਪਨੀਆਂ ਤੋਂ ਇਸ਼ਤਿਹਾਰ ਲੈਣੇ ਮੁਸ਼ਕਿਲ ਕਾਰਜ ਹੁੰਦਾ ਹੈ ਕਿਉਂਕਿ ਉਨ੍ਹਾਂ ਦੇ ਇਸ਼ਤਿਹਾਰ ਉਨ੍ਹਾਂ ਮੈਗਜ਼ੀਨਾਂ ਵੱਲ ਹੀ ਜਾਂਦੇ ਹਨ ਜੋ ਚਮਕਦੇ ਪੰਨਿਆਂ ਤੇ ਉਕਸਾਊ ਅਤੇ ਭਰਮਾਊ ਲਿਖਤਾਂ/ਤਸਵੀਰਾਂ ਛਾਪਦੇ ਹੋਣ। ਸੋ ਆਖਰ ਸੁਸਾਇਟੀ ਦੀ ਸਮਝ ਇਹ ਬਣੀ ਕਿ ਇਸ਼ਤਿਹਾਰਾਂ ਦੀ ਬਜਾਏ ਮੁੱਖ ਟੇਕ ਆਮ ਸੂਝਵਾਨ ਲੋਕਾਂ ਅਤੇ ਤਰਕਸ਼ੀਲ ਲਹਿਰ ਦੇ ਸਨੇਹੀਆਂ ਤੇ ਰੱਖਦੇ ਹੋਏ ਇਸਦੇ ਪ੍ਰਬੰਧਕੀ ਤਾਣੇ ਬਾਣੇ ਨੂੰ ਠੀਕ ਕੀਤਾ ਜਾਵੇ ਅਤੇ ਇਸਦੀ ਛਪਣ ਗਿਣਤੀ ਵਿੱਚ ਵਾਧਾ ਕੀਤਾ ਜਾਵੇ। ਸਮੇਂ ਨੇ ਇਸ ਸਮਝ 'ਤੇ ਚੱਲਣ ਨੂੰ ਸਫ਼ਲਤਾ ਬਖ਼ਸ਼ੀ ਹੈ।



**ਤਰਕਸ਼ੀਲ ਦੇ ਜੀਵਨ ਸਾਥੀ :** ਆਰਥਿਕ ਪੱਖੋਂ ਸੰਕਟ ਵਿੱਚ ਰਹਿਣ ਦਾ ਇੱਕ ਕਾਰਨ ਇਹ ਵੀ ਸੀ ਕਿ ਮੈਗਜ਼ੀਨ ਨੂੰ ਸ਼ੁਰੂ ਕਰਨ ਸਮੇਂ ਸਾਡੇ ਪਾਸ ਕੋਈ ਮੁਢਲੀ ਪੂੰਜੀ ਜਮਾਂ ਨਹੀਂ ਸੀ ਜੋ ਕਿ ਹਰ ਉੱਦਮ ਲਈ ਜਰੂਰੀ ਹੁੰਦੀ ਹੈ ਜਿਸ ਨਾਲ ਮਾਰਕੀਟ (ਸਟਾਲਾਂ) ਵਿੱਚੋਂ ਪੈਸੇ ਵਾਪਸ ਹੋਣ ਦੀ ਦੇਰੀ ਅਤੇ ਹੋਰ ਖਰਚਿਆਂ ਦੇ ਉਤਰਾ–ਚੜ੍ਹਾ ਨੂੰ ਝੱਲਿਆ ਜਾ ਸਕੇ। ਸੋ ਉੱਪਰ ਵਰਣਨ ਕੀਤੀ ਸਮਝ ਤਹਿਤ ਮੈਗਜ਼ੀਨ ਨੂੰ ਆਰਥਿਕ ਪੱਖੋਂ ਪੱਕੇ ਪੈਰੀਂ ਕਰਨ ਦਾ ਇੱਕ ਹੱਲ ਇਹ ਕੱਢਿਆ ਗਿਆ ਕਿ ਕੁਝ ਪੈਸੇ ਲਾਈਫ਼ ਮੈਂਬਰਸ਼ਿਪ ਦੀ ਸਕੀਮ ਚਲਾ ਕੇ ਇਕੱਠੇ ਕੀਤੇ ਜਾਣ। ਇਸ ਸਕੀਮ ਦੀ ਸਫ਼ਲਤਾ ਸਬੰਧੀ ਮੈਨੂੰ ਕਾਫ਼ੀ ਸ਼ੰਕੇ ਸਨ ਕਿ ਆਮ ਪੰਜਾਬੀ ਮੈਗਜ਼ੀਨਾਂ ਨੂੰ 30-40 ਰੁਪਏ ਦਾ ਸਧਾਰਨ ਚੰਦਾ ਲੈਣ ਲਈ ਵੀ ਅਪੀਲਾਂ ਤੇ ਅਪੀਲਾਂ ਛਾਪਣੀਆਂ ਪੈਂਦੀਆਂ ਹਨ। ਆਪਾਂ ਨੂੰ ਲਾਈਫ਼ ਮੈਂਬਰਸ਼ਿਪ ਦਾ ਦੋ ਸੌ ਰੁਪਈਆ ਆਪਣੇ ਆਪ ਕਿੰਨੇ ਕੁ ਭੇਜ ਦੇਣਗੇ। ਖੈਰ ਇਸਨੂੰ ਇਹ ਸੋਚ ਕੇ ਸ਼ੁਰੂ ਕਰ ਦਿੱਤਾ ਗਿਆ ਕਿ ਚਲੋ ਆਪਣੇ ਨੇੜਲੇ ਹਮਦਰਦਾਂ ਤੋਂ ਇਸ ਸਕੀਮ ਤਹਿਤ ਕੁਝ ਪੈਸੇ ਇਕੱਠੇ ਕੀਤੇ ਜਾ ਸਕਣਗੇ। ਪਰ ਇਸਨੂੰ ਜੋ ਹੁੰਗਾਰਾ ਮਿਲਿਆ ਉਹ ਵਾਕਿਆ ਹੀ ਕਮਾਲ ਦਾ ਸੀ। ਅੱਜ ਹਾਲਤ ਇਹ ਬਣੀ ਹੋਈ ਹੈ ਕਿ ਮੈਗਜ਼ੀਨ ਦਾ ਇੱਕ ਪੂਰਾ ਪੰਨਾ ਲਾਈਫ਼ ਮੈਂਬਰਸ਼ਿਪ ਦੀ ਸੂਚੀ ਛਾਪਣ ਵਿੱਚ ਹੀ ਖਰਚ ਹੋ ਰਿਹਾ ਹੈ।

**ਦੇਸ਼ ਤੇ ਵਿਦੇਸ਼ 'ਚੋਂ ਸਹਾਇਤਾ :** ਲਾਈਫ਼ ਮੈਂਬਰਸ਼ਿਪ ਤੋਂ ਇਲਾਵਾ ਇਸ ਦਾ ਦੂਸਰਾ ਹੱਲ ਤਰਕਸ਼ੀਲ ਲਹਿਰ ਦੇ ਹਮਦਰਦਾਂ ਨੂੰ ਸਹਾਇਤਾ ਲਈ ਅਪੀਲ ਕਰਨ ਦਾ ਸੀ। ਇਸ ਅਪੀਲ ਤਹਿਤ ਮੈਗਜ਼ੀਨ ਦੀ ਆਰਥਿਕਤਾ ਹੇਠ ਇੱਕ ਬਹੁਤ ਮਜ਼ਬੂਤ ਥੰਮ੍ਹ ਦਿੱਤਾ, ਵਿਦੇਸ਼ ਬੈਠੇ ਪਾਠਕਾਂ ਦੀ ਸਹਾਇਤਾ ਨੇ। ਵਿਦੇਸ਼ਾਂ 'ਚੋਂ ਸਹਾਇਤਾ ਭੇਜਣ ਵਾਲਿਆਂ ਵਿੱਚੋਂ ਸਭ ਤੋਂ ਵੱਡਾ ਯੋਗਦਾਨ ਹੈ ਇੰਗਲੈਂਡ ਬੈਠੇ ਸਾਡੇ ਪਾਠਕ ਤੇ ਲਹਿਰ ਦੇ ਹਮਦਰਦ ਸ੍ਰੀ ਏ. ਐਸ. ਖਰਲਵੀਰ ਦਾ ਜਿੰਨ੍ਹਾਂ ਨੇ ਲਗਭਗ —— ਰੁਪਏ ਚੰਦਿਆਂ ਅਤੇ ਸਹਾਇਤਾ ਦੇ ਰੂਪ ਵਿੱਚ ਇਕੱਠੇ ਕਰਕੇ ਭੇਜੇ। ਇਸ ਤੋਂ ਬਿਨਾਂ ਕੈਨੇਡਾ ਵਿੱਚੋਂ ਸ੍ਰੀ ਅਮਨਪਾਲ ਸਾਰਾ ਅਤੇ ਇੰਗਲੈਂਡ ਤੋਂ ਸ੍ਰੀ ਹਰੀਸ਼ ਮਲਹੋਤਰਾ ਵੀ ਸਮੇਂ ਸਮੇਂ ਕਾਫ਼ੀ ਸਹਾਇਤਾ ਭੇਜਦੇ ਰਹੇ ਹਨ। ਇਧਰ ਦੇਸ਼ ਵਿਚਲੇ ਪਾਠਕਾਂ ਨੇ ਵੀ ਇਸਨੂੰ ਭਰਵਾਂ ਹੁੰਗਾਰਾ ਦਿੱਤਾ। ਪੰਜਾਬ ਵਿਚਲੇ ਪਵਨ ਕੁਮਾਰ ਰੱਤੋਂ ਤੋਂ ਲੈ ਕੇ ਦੇਸ਼ ਦੇ ਬਿਲਕੁਲ ਦੂਸਰੇ ਕੋਨੇ ਇੰਫ਼ਾਲ ਵਿੱਚ ਸਰਵਿਸ ਕਰ ਰਹੀ ਸ਼ਰਨਜੀਤ ਤੀਕ ਸਭ ਪਾਠਕਾਂ ਨੇ ਆਪਣੀ ਹਰ ਖੁਸ਼ੀ ਗਮੀ ਦੇ ਮੌਕੇ ਤੇ 'ਤਰਕਸ਼ੀਲ' ਨੂੰ ਸਹਾਇਤਾ ਭੇਜਣ ਦੀ ਰਵਾਇਤ ਸਥਾਪਿਤ ਕੀਤੀ। ਖਾਸ ਕਰ ਬੱਚੀ (ਲੜਕੀ) ਦੇ ਪੈਦਾ ਹੋਣ ਦੇ ਮੌਕੇ ਤੇ ਆਮ ਪਰਿਵਾਰਾਂ ਵਿੱਚ ਪੈਂਦੇ ਸੋਗ ਦੇ ਮੁਕਾਬਲੇ 'ਤਰਕਸ਼ੀਲ' ਦੇ ਪਾਠਕਾਂ ਨੇ ਮੈਗਜ਼ੀਨ ਨੂੰ ਸਹਾਇਤਾ ਭੇਜ ਕੇ ਖੁਸ਼ੀ ਸਾਂਝੀ ਕਰਨ ਦੀ ਰਵਾਇਤ ਚਲਾਈ।

**ਪ੍ਰਿੰਟਿੰਗ :** ਕਿਸੇ ਵੀ ਮੈਗਜ਼ੀਨ ਦੇ ਪੱਧਰ ਵਿੱਚ ਉਸਦੇ ਮੈਟਰ ਦੇ ਨਾਲ ਨਾਲ ਮੈਟਰ ਦੀ ਛਪਾਈ ਅਤੇ ਪੇਸ਼ਕਾਰੀ ਦਾ ਵੀ ਮਹੱਤਵਪੂਰਨ ਰੋਲ ਹੁੰਦਾ ਹੈ। ਜਿੱਥੇ ਮੈਟਰ ਪੱਖੋਂ ਇਸ ਦੀ ਕੁਆਲਿਟੀ ਉੱਚੇ ਪੱਧਰ ਦੀ ਸੀ ਉੱਥੇ ਇਸ ਦਾ ਪ੍ਰਿੰਟਿੰਗ ਵਾਲਾ ਪੱਖ ਬਹੁਤ ਕਮਜ਼ੋਰ ਚੱਲ ਰਿਹਾ ਸੀ। ਮੈਗਜ਼ੀਨ ਦੇ ਪੰਨੇ ਤਰ੍ਹਾਂ–ਤਰ੍ਹਾਂ ਦੀਆਂ ਗਲਤੀਆਂ ਨਾਲ ਭਰੇ ਹੁੰਦੇ ਸਨ ਅਤੇ ਪਾਠਕਾਂ ਵੱਲੋਂ ਇਸ ਬਾਰੇ ਲਗਾਤਾਰ ਸ਼ਿਕਾਇਤਾਂ ਆਉਂਦੀਆਂ ਸਨ। ਛਪਾਈ ਦੀ ਤਕਨੀਕ ਵਿੱਚ ਕੰਪਿਊਟਰ ਦੁਆਰਾ ਕੰਪੋਜ਼ਿੰਗ ਅਤੇ ਆਫ਼ਸੈੱਟ ਪ੍ਰਿੰਟਿੰਗ ਆ ਜਾਣ ਨਾਲ ਇਸਦੀ ਛਪਾਈ ਦਾ ਪੱਧਰ ਹੋਰ ਵੀ ਮਾੜਾ ਅਤੇ ਪਛੜਿਆ ਜਾਪਣ ਲੱਗਾ ਸੀ। ਸੋ ਆਖਰ 1995 ਵਿੱਚ ਇਸ ਦੀ ਛਪਾਈ ਨੂੰ ਵੀ ਕੰਪਿਊਟਰੀਕ੍ਰਿਤ ਕਰਕੇ ਆਫ਼ਸੈੱਟ ਤਕਨਾਲੋਜੀ 'ਤੇ ਲੈ ਆਂਦਾ ਗਿਆ। ਜਿਸ ਸਦਕਾ ਇਹ ਅੱਜ ਦੇ ਮਾਣ ਕਰਨ ਯੋਗ ਪੱਧਰ ਤੇ ਪਹੁੰਚ ਸਕਿਆ ਹੈ। ਫਿਰ ਵੀ ਮੈਗਜ਼ੀਨ ਦੇ ਸੰਘਰਸ਼ ਭਰੇ ਮੁਢਲੇ ਸਾਲਾਂ ਵਿੱਚ ਹਗਰ–ਮਗਰ ਪ੍ਰੈਸ ਲੁਧਿਆਣਾ ਅਤੇ ਜੁਗਤੀ–ਮੁਕਤੀ ਪ੍ਰੈਸ ਬਠਿੰਡਾ ਵੱਲੋਂ ਦਿੱਤੇ ਸਹਿਯੋਗ ਅਤੇ ਅਪਣੱਤ ਨੂੰ ਭੁਲਾਇਆ ਨਹੀਂ ਜਾ ਸਕਦਾ।

ਅੱਜ 'ਤਰਕਸ਼ੀਲ' ਜਿਸ ਮੁਕਾਮ 'ਤੇ ਪਹੁੰਚਿਆ ਹੈ ਇਸਦੇ ਲਈ ਸਭ ਤੋਂ ਵੱਧ ਪ੍ਰਸੰਸਾ ਦੇ ਹੱਕਦਾਰ ਹਨ ਤਰਕਸ਼ੀਲ ਸੁਸਾਇਟੀ ਦੇ ਉਹ ਸੈਂਕੜੇ ਕਾਰਕੁਨ ਜਿੰਨ੍ਹਾਂ ਨੇ ਇਸ ਦੇ ਲੇਖਕਾਂ/ਸੰਪਾਦਕਾਂ ਅਤੇ ਪਾਠਕਾਂ ਵਿਚਕਾਰ ਬਹੁਤ ਹੀ ਭਰੋਸੇਯੋਗ ਕੜੀ ਦਾ ਕੰਮ ਕੀਤਾ, ਜਿੰਨ੍ਹਾਂ ਨੇ ਇਸ ਨੂੰ ਆਪਣੇ ਹੱਥਾਂ ਰਾਹੀਂ ਢੋਅ ਕੇ ਪੰਜਾਬ ਦੇ ਹਰ ਕੋਨੇ ਤੀਕ ਪਹੁੰਚਾਇਆ ਅਤੇ ਹਜ਼ਾਰਾਂ ਆਮ ਲੋਕਾਂ ਨੂੰ ਇਸਦੇ ਪਾਠਕ ਬਣਨ ਲਈ ਪ੍ਰੇਰਿਤ ਕੀਤਾ। ਇਸਤੋਂ ਵੀ ਵੱਡੀ ਗੱਲ ਕਿ ਕੋਈ ਵੀ ਸਾਹਿਤ ਆਪਣੇ ਆਲੇ ਦੁਆਲੇ ਦੇ ਯਥਾਰਥ ਤੋਂ ਟੁੱਟ ਕੇ ਨਹੀਂ ਉਪਜਦਾ ਤੇ ਵਿਗਸਦਾ ਅਤੇ ਤਰਕਸ਼ੀਲ ਸਾਹਿਤ ਦੇ ਅਨੁਸਾਰੀ ਇਸ ਯਥਾਰਥ ਨੂੰ ਸਿਰਜਣ ਵਿੱਚ ਸਭ ਤੋਂ ਮਹੱਤਵਪੂਰਨ ਰੋਲ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕਾਰਕੁਨਾਂ ਨੇ ਹੀ ਤਾਂ ਕੀਤਾ ਹੈ।

## ਸ਼ੋਕ ਸਮਾਚਾਰ

ਤਰਕਸ਼ੀਲ ਸੁਸਾਇਟੀ ਪੰਜਾਬ ਦੀ ਬਠਿੰਡਾ ਇਕਾਈ ਦੇ ਸਰਗਰਮ ਮੈਂਬਰ ਗੁਰਮੇਲ ਸਿੰਘ ਸਟੈਨੋ ਦੀ ਪਤਨੀ ਜੀਤ ਕੌਰ ਦੀ ਭਰ ਜੁਆਨੀ ਵਿੱਚ ਹੋਈ ਦੁਖਦਾਈ ਮੌਤ ਤੇ ਅਦਾਰਾ 'ਤਰਕਸ਼ੀਲ' ਡੂੰਘੇ ਦੁੱਖ ਦਾ ਇਜ਼ਹਾਰ ਕਰਦਿਆਂ ਹੋਇਆਂ ਪਰਿਵਾਰ ਦੇ ਦੁੱਖ ਵਿੱਚ ਸ਼ਰੀਕ ਹੁੰਦਾ ਹੈ।



# ਮੁੰਡੇ / ਕੁੜੀਆਂ



ਰਾਜਪਾਲ ਸਿੰਘ

ਸ਼ੰਕਾ ਨਵਿਰਤੀ ਤਹਿਤ ਕੁਝ ਪਾਠਕਾਂ ਵੱਲੋਂ ਇਹ ਸਵਾਲ ਪੁੱਛਿਆ ਗਿਆ ਕਿ ਜੇ ਲੜਕੇ ਅਤੇ ਲੜਕੀ ਹੋਣ ਦੀ ਸੰਭਾਵਨਾ ਹਮੇਸ਼ਾਂ ਇੱਕੋ ਜਿੰਨੀ ਹੁੰਦੀ ਹੈ ਤਾਂ ਇਹ ਕਿਉਂ ਹੁੰਦਾ ਹੈ ਕਿ ਕਈ ਵਾਰ ਕੁਝ ਜੋੜਿਆਂ ਦੇ ਸਾਰੇ ਬੱਚੇ ਲੜਕੇ ਹੀ ਪੈਦਾ ਹੁੰਦੇ ਹਨ ਅਤੇ ਕੁਝ ਦੇ ਸਾਰੀਆਂ ਹੀ ਲੜਕੀਆਂ?

ਇਸ ਦੇ ਉੱਤਰ ਵੱਲ ਆਉਣ ਤੋਂ ਪਹਿਲਾਂ ਇਸ ਗੱਲ ਨੂੰ ਸਪਸ਼ਟ ਤੌਰ ਤੇ ਸਮਝਣਾ ਜਰੂਰੀ ਹੈ ਕਿ ਆਖਿਰ ਬੱਚੇ ਦਾ ਸੈਕਸ ਨਿਰਧਾਰਤ ਕਿਸ ਤਰ੍ਹਾਂ ਹੁੰਦਾ ਹੈ। ਚਾਹੇ ਇਸ ਦਾ ਜਿਕਰ ਪਹਿਲਾਂ ਵੀ ਇੱਕ ਲੇਖ ਵਿੱਚ ਕੀਤਾ ਜਾ ਚੁੱਕਾ ਹੈ ਫਿਰ ਵੀ ਸੰਖੇਪ ਵਿੱਚ ਇਹ ਇਸ ਤਰ੍ਹਾਂ ਹੁੰਦਾ ਹੈ।

## ਮੁੰਡਾ ਜਾਂ ਕੁੜੀ ਨਿਰਧਾਰਿਤ ਹੋਣਾ :

ਸੰਤਾਨ ਵਿੱਚ ਰੰਗ, ਰੂਪ, ਕੱਦ ਅਤੇ ਲਿੰਗ ਦਾ ਨਿਰਧਾਰਣ ਮਾਪਿਆਂ ਦੇ ਸੈੱਲਾਂ ਵਿੱਚ ਮੌਜੂਦ ਬਹੁਤ ਹੀ ਛੋਟੀਆਂ-ਛੋਟੀਆਂ ਅਤੇ ਗੁੰਝਲਦਾਰ ਰਚਨਾਵਾਂ ਰਾਹੀ ਹੁੰਦਾ ਹੈ ਜਿਨ੍ਹਾਂ ਨੂੰ ਕ੍ਰੋਮੋਸੋਮ (Chromosomes) ਕਿਹਾ ਜਾਂਦਾ ਹੈ। ਬੱਚੇ ਵਿੱਚ ਲਿੰਗ ਨਿਰਧਾਰਿਤ ਕਰਨ ਵਾਲੇ ਕਰੋਮੋਸੋਮ ਦੋ ਕਿਸਮ ਦੇ ਹੁੰਦੇ ਹਨ ਜਿਨ੍ਹਾਂ ਨੂੰ X ਅਤੇ Y ਦਾ ਨਾਮ ਦਿੱਤਾ ਗਿਆ ਹੈ। ਕਰੋਮੋਸੋਮ ਸੈੱਲਾਂ ਵਿੱਚ ਜੋੜਿਆਂ ਦੇ ਰੂਪ ਵਿੱਚ ਹੁੰਦੇ ਹਨ। ਔਰਤ ਵਿੱਚ ਸੈਕਸ ਨਿਰਧਾਰਿਤ ਕਰਨ ਵਾਲੇ ਕਰੋਮੋਸੋਮਾਂ ਦੇ ਜੋੜੇ ਵਿੱਚ ਦੋਹਵੇਂ ਕਰੋਮੋਸੋਮ X ਕਿਸਮ ਦੇ ਹੁੰਦੇ ਹਨ ਜਦ ਕਿ ਆਦਮੀ ਵਿਚਲੇ ਜੋੜੇ ਵਿੱਚ ਇੱਕ ਕਰੋਮੋਸੋਮ X ਅਤੇ ਦੂਸਰਾ Y ਕਿਸਮ ਦਾ ਹੁੰਦਾ ਹੈ। ਜਣਨ ਕ੍ਰਿਆ ਲਈ ਜਦ ਬੀਜਅੰਡ (ovum) ਅਤੇ ਸ਼ੁਕਰਾਣੂ (Sperm) ਬਣਦੇ ਹਨ ਤਾਂ ਕ੍ਰੋਮੋਸੋਮਾਂ ਦੇ ਜੋੜੇ ਟੁੱਟ ਕੇ, ਬੀਜਅੰਡਾਂ ਜਾਂ ਸ਼ੁਕਰਾਣੂਆਂ ਵਿੱਚ ਇਹ ਕ੍ਰੋਮੋਸੋਮ ਇਕਹਿਰੇ ਇਕਹਿਰੇ ਜਾਂਦੇ ਹਨ। ਇਸ ਤਰ੍ਹਾਂ ਔਰਤ ਦੇ ਸਰੀਰ ਵਿੱਚ ਜੋ ਵੀ ਬੀਜਅੰਡ ਬਣਦੇ ਹਨ ਉਹਨਾਂ ਸਾਰਿਆਂ ਵਿੱਚ ਇੱਕ ਇੱਕ X ਕ੍ਰੋਮੋਸੋਮ ਹੁੰਦਾ ਹੈ ਜਦ ਕਿ ਆਦਮੀ ਵਿੱਚ ਜੋ ਸ਼ੁਕਰਾਣੂ ਬਣਦੇ ਹਨ ਉਹਨਾਂ ਵਿੱਚੋਂ ਅੱਧੇ X ਕਿਸਮ ਦੇ ਕ੍ਰੋਮੋਸੋਮ ਵਾਲੇ ਅਤੇ ਅੱਧੇ Y ਕਿਸਮ ਦੇ ਕ੍ਰੋਮੋਸੋਮ ਵਾਲੇ ਹੁੰਦੇ ਹਨ। ਔਰਤ ਵਿੱਚ ਇੱਕ ਸਮੇਂ ਤੇ (ਇੱਕ ਮਹੀਨੇ ਦੌਰਾਨ ਇੱਕ ਵਾਰ) ਕੇਵਲ ਇੱਕ ਹੀ ਬੀਜਅੰਡ ਬਣ ਕੇ ਵਿਕਸਿਤ ਹੁੰਦਾ ਹੈ ਜਦ ਕਿ ਆਦਮੀ ਵਲੋਂ ਇੱਕ ਸਮੇਂ ਤੇ ਜੋ ਸ਼ੁਕਰਾਣੂ ਛੱਡੇ ਜਾਂਦੇ ਹਨ ਉਹਨਾਂ ਦੀ ਗਿਣਤੀ ਲੱਖਾਂ ਵਿੱਚ ਹੁੰਦੀ ਹੈ।

ਸੋ ਪੈਦਾ ਹੋਣ ਵਾਲਾ ਬੱਚਾ ਲੜਕਾ ਹੋਵੇਗਾ ਜਾਂ ਲੜਕੀ ਸਿਰਫ਼ ਇਸ ਗੱਲ ਤੇ ਨਿਰਭਰ ਕਰਦਾ ਹੈ ਕਿ ਇਹਨਾਂ ਲੱਖਾਂ ਸ਼ੁਕਰਾਣੂਆਂ ਵਿੱਚੋਂ ਕਿਹੜੀ ਕਿਸਮ ਦੇ ਸ਼ੁਕਰਾਣੂ ਦਾ ਬੀਜਅੰਡ ਨਾਲ ਮੇਲ ਹੁੰਦਾ ਹੈ। ਜੇ X ਕਿਸਮ ਦੇ ਕ੍ਰੋਮੋਸੋਮ ਵਾਲਾ ਸ਼ੁਕਰਾਣੂ ਮਿਲਦਾ ਹੈ ਤਾਂ ਮਿਲਾਪ ਉਪਰੰਤ ਦੋਵੇਂ ਕਰੋਮੋਸੋਮ XX ਕਿਸਮ ਦੇ ਹੋ ਜਾਣਗੇ ਜਿਸ ਦੇ ਸਿੱਟੇ ਵਜੋਂ ਲੜਕੀ ਪੈਦਾ ਹੋਵੇਗੀ ਜਦ ਕਿ ਜੇ Y ਕਿਸਮ ਦਾ ਸ਼ੁਕਰਾਣੂ ਮਿਲਦਾ ਹੈ ਤਾਂ ਕ੍ਰੋਮੋਸੋਮਾਂ ਦਾ ਜੋੜਾ XY ਹੋ ਜਾਵੇਗਾ ਜੋ ਕਿ ਲੜਕਾ ਬਣਨ ਵਿੱਚ ਵਿਕਸਿਤ ਹੋਵੇਗਾ। ਕਿਉਂ ਕਿ X ਅਤੇ Y ਦੋਹਵਾਂ ਕਿਸਮ ਦੇ ਸ਼ੁਕਰਾਣੂਆਂ ਦੀ ਗਿਣਤੀ ਬਿਲਕੁਲ ਇੱਕੋ ਜਿੰਨੀ ਹੁੰਦੀ ਹੈ ਇਸ ਲਈ ਲੜਕਾ ਜਾਂ ਲੜਕੀ ਹੋਣ ਦੀ ਸੰਭਾਵਨਾ ਵੀ ਹਰ ਵਾਰ ਇਕੋ ਜਿੰਨੀ ਹੀ ਹੁੰਦੀ ਹੈ।

ਇਸ ਤੋਂ ਅੱਗੇ ਇਸ ਸਵਾਲ ਦਾ ਜਵਾਬ ਲੱਭਣ ਲਈ ਕਿ ਇੱਕੋ ਜਿੰਨੀ ਸੰਭਾਵਨਾ ਦੇ ਬਾਵਜੂਦ ਕਿਉਂ ਕੁਝ ਜੋੜਿਆਂ ਦੇ ਕੇਵਲ ਲੜਕੇ ਹੀ ਹੁੰਦੇ ਹਨ ਅਤੇ ਕੁਝ ਦੇ ਕੇਵਲ ਲੜਕੀਆਂ ਹੀ, ਸਾਨੂੰ ਇਸ ਕਿਸਮ ਦੇ ਕੁਝ ਹੋਰ ਵਰਤਾਰਿਆਂ ਤੇ ਨਿਗਾਹ ਮਾਰਨੀ ਪਵੇਗੀ।

ਇਹੋ ਜਿਹੇ ਬਹੁਤ ਸਾਰੇ ਵਰਤਾਰੇ ਹੁੰਦੇ ਹਨ ਜਿੰਨ੍ਹਾਂ ਵਿੱਚ ਸਾਰੇ ਸੰਭਵ ਸਿੱਟੇ ਨਿਕਲਣ ਦੀ ਇੱਕੋ ਜਿੰਨੀ ਸੰਭਾਵਨਾ ਹੁੰਦੀ ਹੈ। ਜਿਸ ਤਰ੍ਹਾਂ ਕਿ ਜਦ ਇੱਕ ਸਿੱਕੇ ਨੂੰ ਟਾਸ ਕੀਤਾ ਜਾਂਦਾ ਹੈ ਤਾਂ ਹੈੱਡ ਜਾਂ ਟੇਲ ਕੋਈ ਵੀ ਉੱਪਰ ਆਉਣ ਦੀ ਇੱਕੋ ਜਿੰਨੀ ਸੰਭਾਵਨਾ ਹੁੰਦੀ ਹੈ ਬਸ਼ਰਤੇ ਕਿ ਸਿੱਕੇ ਨੂੰ ਟਾਸ ਕਰਨ ਸਮੇਂ ਕੋਈ ਹੇਰਾਫੇਰੀ ਨਾ ਕੀਤੀ ਗਈ ਹੋਵੇ। ਇਸੇ ਤਰ੍ਹਾਂ ਲੁਡੋ ਖੇਡਣ ਵਾਲੀ ਇੱਕ ਡੀਟੀ ਨੂੰ ਸਿੱਟਣ ਸਮੇਂ ਵੀ ਇਸ ਦੇ ਛੇ ਪਾਸਿਆਂ ਵਿੱਚੋਂ ਹਰ ਕਿਸੇ ਦੇ ਉੱਪਰ ਆਉਣ ਦੀ ਸੰਭਾਵਨਾ ਇੱਕੋ ਜਿੰਨੀ ਹੁੰਦੀ ਹੈ। ਇਹੋ ਜਿਹੇ ਵਰਤਾਰਿਆਂ ਬਾਰੇ ਅਸੀਂ ਪਹਿਲਾਂ ਨਹੀਂ ਕਹਿ ਸਕਦੇ ਕਿ ਇਸਦਾ ਸਿੱਟਾ ਕੀ ਨਿਕਲੇਗਾ। ਉਦਾਹਰਣ ਵਜੋਂ ਸਿੱਕੇ ਨੂੰ ਸਾਧਾਰਣ ਢੰਗ ਨਾਲ ਟਾਸ ਕੀਤੇ ਜਾਣ ਤੇ ਇਹ ਤਾਂ ਨਹੀਂ ਕਿਹਾ ਜਾ ਸਕਦਾ ਕਿ ਇਸ ਵਾਰ ਸਿੱਕੇ ਦਾ ਕਿਹੜਾ ਪਾਸਾ ਉੱਪਰ ਹੋਵੇਗਾ ਪਰ ਇੱਕ ਗੱਲ ਲਗਭਗ ਸਾਫ਼ ਹੀ ਹੁੰਦੀ ਹੈ ਕਿ, ਜੇ ਸਿੱਕੇ ਨੂੰ ਲਗਾਤਾਰ ਬਹੁਤ ਵਾਰੀ ਟਾਸ ਕੀਤਾ ਜਾਵੇ ਤਾਂ ਲਗਭਗ ਅੱਧੇ ਵਾਰ ਹੈੱਡ ਉੱਪਰ ਹੋਵੇਗਾ ਅਤੇ



ਅੱਧੇ ਵਾਰ ਟੇਲ। ਪਰ ਇਸਦਾ ਮਤਲਬ ਇਹ ਨਹੀਂ ਕਿ ਜੇ ਕਿਸੇ ਸਿੱਕੇ ਨੂੰ 4 ਵਾਰ ਟਾਸ ਕੀਤਾ ਜਾਵੇ ਤਾਂ ਲਾਜ਼ਮੀ ਹੀ 2 ਵਾਰ ਹੈੱਡ ਉੱਪਰ ਹੋਵੇਗਾ ਅਤੇ 2 ਵਾਰ ਟੇਲ। ਅਸਲ ਵਿੱਚ ਜੇ ਕਿਸੇ ਸਿੱਕੇ ਨੂੰ ਲਗਾਤਾਰ 4 ਵਾਰ ਟਾਸ ਕੀਤਾ ਜਾਂਦਾ ਹੈ ਤਾਂ ਹੇਠ ਲਿਖੀਆਂ ਪੰਜ ਸੰਭਾਵਨਾਵਾਂ ਹੋ ਸਕਦੀਆਂ ਹਨ-

1. ਚਾਰੇ ਵਾਰ ਹੈੱਡ ਉੱਪਰ ਆਵੇ।
2. ਤਿੰਨ ਵਾਰ ਹੈੱਡ ਅਤੇ ਇੱਕ ਵਾਰ ਟੇਲ ਉੱਪਰ ਆਵੇ।
3. ਦੋ ਵਾਰ ਹੈੱਡ ਅਤੇ ਦੋ ਵਾਰ ਟੇਲ ਉੱਪਰ ਆਵੇ।
4. ਇੱਕ ਵਾਰ ਹੈੱਡ ਅਤੇ ਚਾਰ ਵਾਰ ਟੇਲ ਉੱਪਰ ਆਵੇ।
5. ਚਾਰੇ ਵਾਰ ਟੇਲ ਉੱਪਰ ਆਵੇ।

ਅਜਿਹੇ ਸਾਰੇ ਵਰਤਾਰਿਆਂ ਜਿਨ੍ਹਾਂ ਦੇ ਸਿੱਟਿਆਂ ਬਾਰੇ ਅਗਾਊਂ ਹੀ ਪੱਕ ਨਾਲ ਨਹੀ ਕਿਹਾ ਜਾ ਸਕਦਾ, ਦਾ ਹਿਸਾਬ ਕਿਤਾਬ Probability Theory ਰਾਹੀਂ ਲਾਇਆ ਜਾਂਦਾ ਹੈ। ਉਪਰੋਕਤ ਕੇਸ ਵਿੱਚ ਚਾਰੇ ਵਾਰ ਹੈੱਡ ਉੱਪਰ ਹੋਣ ਸੰਭਾਵਨਾ ਕਿੰਨੀ ਕੁ ਹੈ ? ਜਾਂ ਤਿੰਨ ਵਾਰ ਹੈੱਡ ਅਤੇ ਇੱਕ ਵਾਰ ਟੇਲ ਉੱਪਰ ਹੋਣ ਜਾਂ ਦੋ ਵਾਰ ਹੈੱਡ ਅਤੇ ਦੋ ਵਾਰ ਟੇਲ ਉੱਪਰ ਹੋਣ ਆਦਿ ਸਭ ਕੇਸਾਂ ਦੀ ਸੰਭਾਵਨਾ ਕਿੰਨੀ ਕੁ ਹੈ। ਇਸ ਨੂੰ ਹਿਸਾਬ ਵਿੱਚ Binomial Distribution ਦੇ ਫਾਰਮੂਲੇ ਦੀ ਸਹਾਇਤਾ ਨਾਲ ਕੱਢਿਆ ਜਾ ਸਕਦਾ ਹੈ। (ਫਾਰਮੂਲਾ ਇੱਥੇ ਦਿੱਤਾ ਨਹੀਂ ਜਾ ਰਿਹਾ ਕਿਉਂ ਕਿ ਇਸ ਨੂੰ ਹਾਇਰ ਮੈਥ ਦੀ ਜਾਣਕਾਰੀ ਬਗੈਰ ਸਮਝਿਆ ਨਹੀਂ ਜਾ ਸਕਦਾ।)

ਮੁੰਡਾ ਜਾਂ ਕੁੜੀ ਹੋਣ ਦਾ ਕੇਸ ਵੀ ਬਿਲਕੁਲ ਸਿੱਕੇ ਨੂੰ ਟਾਸ ਕਰਨ ਦੀ ਕਿਸਮ ਦਾ ਹੀ ਹੈ। ਸੋ ਇਸ ਤੇ ਵੀ ਉਹੀ ਫਾਰਮੂਲੇ ਲਾਗੂ ਕਰਕੇ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਜੇ ਅਸੀ 100 ਜੋੜਿਆਂ ਦੇ ਮੁੰਡੇ ਕੁੜੀਆਂ ਦਾ ਅੰਦਾਜ਼ਾ ਇਹ ਮੰਨ ਕੇ ਲਾਈਏ ਕਿ ਹਰ ਜੋੜੇ ਦੇ ਤਿੰਨ ਤਿੰਨ ਬੱਚੇ ਹੋਣਗੇ ਤਾਂ ਸੰਭਾਵਨਾਵਾਂ ਇਸ ਪ੍ਰਕਾਰ ਬਣਦੀਆਂ ਹਨ।

| | |
|---|---|
| ਤਿੰਨੇ ਲੜਕੇ | -- 12.5% |
| ਦੋ ਲੜਕੇ ਅਤੇ ਇੱਕ ਲੜਕੀ | -- 37.5% |
| ਇੱਕ ਲੜਕਾ ਅਤੇ ਦੋ ਲੜਕੀਆਂ | -- 37.5% |
| ਤਿੰਨੇ ਲੜਕੀਆਂ | -- 12.5% |

ਇਸੇ ਤਰ੍ਹਾਂ ਜੇ ਸਭ ਦੇ ਚਾਰ-ਚਾਰ ਬੱਚੇ ਹੋਣ ਤਾਂ ਵੱਖ ਵੱਖ ਜੋੜਿਆਂ ਦੇ ਮੁੰਡੇ ਕੁੜੀਆਂ ਦੀ ਗਿਣਤੀ ਇਸ ਪ੍ਰਕਾਰ ਹੋਣ ਦੀ ਸੰਭਾਵਨਾ ਹੈ।

| | |
|---|---|
| ਚਾਰੇ ਲੜਕੇ | -- 6.25% |
| ਤਿੰਨ ਲੜਕੇ ਅਤੇ ਇੱਕ ਲੜਕੀ | -- 25% |
| ਦੋ ਲੜਕੇ ਅਤੇ ਦੋ ਲੜਕੀਆਂ | -- 37.5% |
| ਇੱਕ ਲੜਕਾ ਅਤੇ ਤਿੰਨ ਲੜਕੀਆਂ | -- 25% |
| ਚਾਰੇ ਲੜਕੀਆਂ | -- 6.25% |

ਇਸ ਪ੍ਰਕਾਰ ਅਸੀਂ ਵੇਖ ਸਕਦੇ ਹਾਂ 100 ਵਿੱਚੋਂ ਲਗਭਗ 6 ਕੁ ਜੋੜਿਆਂ ਦੇ ਹੀ ਚਾਰੇ ਲੜਕੇ ਹੋਣ ਅਤੇ 6 ਕੁ ਦੇ ਹੀ ਚਾਰੇ ਲੜਕੀਆਂ ਹੋਣ ਦੀ ਸੰਭਾਵਨਾ ਪਾਈ ਹੈ।

ਇਸ ਤੋਂ ਅੱਗੇ ਜੇ ਅਸੀਂ ਇਹੀ ਫਾਰਮੂਲਾ ਵਰਤਦੇ ਹੋਏ ਮੁੰਡਿਆਂ ਕੁੜੀਆਂ ਦਾ ਹਿਸਾਬ ਕਿਤਾਬ ਇਹ ਮੰਨ ਕੇ ਲਾਈਏ ਕਿ ਹਰ ਜੋੜੇ ਦੇ ਪੰਜ-ਪੰਜ ਬੱਚੇ ਹੋਣਗੇ ਤਾਂ ਸਿੱਟੇ ਇਸ ਪ੍ਰਕਾਰ ਹੋਣਗੇ।

| | |
|---|---|
| ਪੰਜ ਲੜਕੇ | -- 3.125% |
| ਚਾਰ ਲੜਕੇ ਅਤੇ ਇੱਕ ਲੜਕੀ | -- 15.625% |
| ਤਿੰਨ ਲੜਕੇ ਅਤੇ ਦੋ ਲੜਕੀਆਂ | -- 31.250% |
| ਦੋ ਲੜਕੇ ਅਤੇ ਤਿੰਨ ਲੜਕੀਆਂ | -- 31.250% |
| ਇੱਕ ਲੜਕਾ ਅਤੇ ਚਾਰ ਲੜਕੀਆਂ | -- 15.625% |
| ਪੰਜ ਲੜਕੀਆਂ | -- 3.125% |

ਸੋ ਚਾਹੇ ਮੁੰਡਾ ਜਾਂ ਕੁੜੀ ਹੋਣ ਦੀ ਸੰਭਾਵਨਾ ਹਰ ਵਾਰ ਇੱਕੋ ਜਿੰਨੀ ਹੀ ਹੁੰਦੀ ਹੈ ਫਿਰ ਵੀ ਇਹ ਨੁਕਤਾ ਇਸ ਗੱਲ ਨੂੰ ਰੱਦ ਨਹੀਂ ਕਰਦਾ ਕਿ ਕਿਸੇ ਜੋੜੇ ਦੇ ਲਗਾਤਾਰ ਕੁੜੀਆਂ ਹੀ ਹੋਈ ਜਾਣ ਅਤੇ ਕਿਸੇ ਦੇ ਸਾਰੇ ਮੁੰਡੇ ਹੀ। ਇਸ ਦੇ ਪਿੱਛੇ ਕਾਰਣ ਇਹ ਵੀ ਕੰਮ ਕਰਦਾ ਹੈ ਕਿ ਪਹਿਲਾ ਬੱਚਾ ਮੁੰਡਾ ਹੈ ਜਾਂ ਕੁੜੀ ਇਸਦਾ ਅਗਲੇ ਬੱਚੇ ਦੇ ਸੈਕਸ ਉੱਪਰ ਕੋਈ ਪ੍ਰਭਾਵ ਨਹੀਂ ਅਤੇ ਇਸੇ ਤਰ੍ਹਾਂ ਦੂਜੇ ਬੱਚੇ ਦੇ ਸੈਕਸ ਦਾ ਤੀਜੇ ਬੱਚੇ ਦੇ ਸੈਕਸ ਨਿਰਧਾਰਤ ਕਰਨ ਵਿੱਚ ਕੋਈ ਰੋਲ ਨਹੀਂ। ਯਾਨੀ ਬੱਚਿਆਂ ਦਾ ਸੈਕਸ ਇੱਕ ਦੂਸਰੇ ਤੋਂ ਆਜ਼ਾਦ ਹੁੰਦਾ ਹੈ। ਹਿਸਾਬ ਦੀ ਭਾਸ਼ਾ ਵਿੱਚ ਕਿਹਾ ਜਾਂਦਾ ਹੈ ਕਿ Events are independent. ਫਿਰ ਵੀ ਮੌਕਾ ਮੇਲ ਦੇ ਹਿਸਾਬੀ ਫਾਰਮੂਲੇ ਅਨੁਸਾਰ ਜਿਵੇਂ ਜਿਵੇਂ ਬੱਚਿਆਂ ਦੀ ਗਿਣਤੀ ਵਧਦੀ ਜਾਂਦੀ ਹੈ ਇਹ ਸੰਭਾਵਨਾ ਘਟਦੀ ਜਾਂਦੀ ਹੈ ਕਿ ਸਾਰੇ ਬੱਚੇ ਇੱਕੋ ਹੀ ਸੈਕਸ ਦੇ ਹੋਣ। ਜਿਵੇਂ ਕਿ ਉੱਪਰ ਹਿਸਾਬ ਲਗਾਇਆ ਗਿਆ ਹੈ, ਤਿੰਨੇ ਬੱਚੇ ਇੱਕੋ ਸੈਕਸ ਦੇ ਹੋਣ ਦੀ ਸੰਭਾਵਨਾ 12.5% ਹੈ, ਚਾਰੇ ਬੱਚਿਆਂ ਦੀ 6.25% ਅਤੇ ਪੰਜੇ ਮੁੰਡੇ ਜਾਂ ਪੰਜੇ ਕੁੜੀਆਂ ਹੋਣ ਦੀ ਸੰਭਾਵਨਾ 3.125 ($3\frac{1}{8}$) % ਹੀ ਹੈ। ਇਸੇ ਤਰ੍ਹਾਂ ਜੇ ਅੱਗੇ ਹਿਸਾਬ ਲਗਾਇਆ ਜਾਵੇ ਤਾਂ ਸੱਤ ਬੱਚਿਆਂ ਵਿੱਚੋਂ ਸੱਤੇ ਮੁੰਡੇ ਜਾਂ ਸੱਤੇ ਕੁੜੀਆਂ ਹੋਣ ਦੀ ਸੰਭਾਵਨਾ 100 ਪਿੱਛੇ 1 ਤੋਂ ਵੀ ਘਟ

ਜਾਂਦੀ ਹੈ (0.8)।

**ਕਿਸਮਤ ਜਾਂ ਚਾਂਸ :** ਉਪਰੋਕਤ ਵਰਨਣ ਤੋਂ ਸਪਸ਼ਟ ਹੈ ਕਿ ਮੁੰਡਾ ਜਾਂ ਕੁੜੀ ਬਣਨ ਦੀ ਜੋ ਪ੍ਰਕਿਰਿਆ ਹੈ ਉਸ ਤਹਿਤ ਇਹ ਸੰਭਾਵਨਾਵਾਂ ਮੌਜੂਦ ਹਨ ਕਿ ਕਿਸੇ ਜੋੜੇ ਦੇ ਸਾਰੇ ਬੱਚੇ ਲੜਕੇ ਹੀ ਹੋਣ ਜਾਂ ਸਾਰੀਆਂ ਹੀ ਲੜਕੀਆਂ। ਇਸ ਤੋਂ ਅੱਗੇ ਸਵਾਲ ਇਹ ਉਠਦਾ ਹੈ ਕਿ ਕੀ ਇਸ ਤਰ੍ਹਾਂ ਕਿਸੇ ਦੇ ਸਾਰੇ ਹੀ ਮੁੰਡੇ ਜਾਂ ਸਾਰੀਆਂ ਹੀ ਕੁੜੀਆਂ ਦਾ ਪੈਦਾ ਹੋਣਾ ਉਹਨਾਂ ਦੀ ਕਿਸਮਤ ਤੇ ਨਹੀਂ ਨਿਰਭਰ ਕਰਦਾ ? ਇਸ ਦਾ ਜਵਾਬ ਸਪਸ਼ਟ ਤੌਰ ਤੇ ਨਾਂਹ ਵਿੱਚ ਹੈ, ਕਿਉਂਕਿ ਕਿਸਮਤ ਅਤੇ ਚਾਂਸ (ਇਤਫਾਕ) ਦੋ ਬਿਲਕੁਲ ਵੱਖੋ-ਵੱਖਰੇ ਸੰਕਲਪ ਹਨ। ਕਿਸਮਤ ਤੋਂ ਭਾਵ ਇਹ ਲਿਆ ਜਾਂਦਾ ਹੈ ਕਿ ਕਿਸੇ ਵੀ ਵਿਅਕਤੀ ਦੇ ਸਮੁੱਚੇ ਜੀਵਨ ਵਿੱਚ ਕੀ ਵਾਪਰੇਗਾ, ਮਿਸਾਲ ਵਜੋਂ ਉਸਦੇ ਕਿੰਨੇ ਬੱਚੇ ਅਤੇ ਕਿਸ ਤਰ੍ਹਾਂ ਦੇ ਹੋਣਗੇ ਆਦਿ ਗੱਲਾਂ, ਕਿਸੇ ਗੈਬੀ ਸ਼ਕਤੀ ਵੱਲੋਂ ਪਹਿਲਾਂ ਹੀ ਤਹਿ ਕੀਤੀਆਂ ਹੋਈਆਂ ਹਨ ਅਤੇ ਮਨੁੱਖ ਦੇ ਜੀਵਨ ਵਿੱਚ ਸਾਰਾ ਕੁਝ ਉਸ ਅਨੁਸਾਰ ਵਾਪਰਦਾ ਰਹਿੰਦਾ ਹੈ। ਉਦਾਹਰਣ ਵਜੋਂ ਜੇ ਕਿਸੇ ਦੇ ਪੰਜ ਕੁੜੀਆਂ ਹੀ ਹੋ ਜਾਣ (ਜੋ 3% ਲੋਕਾਂ ਦੇ ਹੋਣਗੀਆਂ ਹੀ) ਤਾਂ ਇਹ ਕਿਹਾ ਜਾਂਦਾ ਹੈ ਕਿ ਇਸ ਦੀ ਤਾਂ ਕਿਸਮਤ ਵਿੱਚ ਹੀ ਮੁੰਡਾ ਨਹੀਂ ਹੈ।

ਦੂਸਰੇ ਪਾਸੇ ਅਸੀਂ ਸਮਝਦੇ ਹਾਂ ਕਿ ਕੁਝ ਵਰਤਾਰੇ ਅਜਿਹੇ ਹੁੰਦੇ ਹਨ ਜਿੰਨ੍ਹਾਂ 'ਤੇ ਅਜੇ ਮਨੁੱਖ ਦਾ ਕੋਈ ਕੰਟਰੋਲ ਨਹੀਂ ਹੈ, ਉਹ ਮਨੁੱਖ ਦੀ ਇੱਛਾ ਤੋਂ ਆਜ਼ਾਦ ਤੌਰ ਤੇ ਵਾਪਰਦੇ ਹਨ। ਇਹਨਾਂ ਦੇ ਸਿੱਟੇ ਕੁਝ ਬਾਹਰਮੁਖੀ ਹਾਲਤਾਂ ਦੇ ਮੌਕਾ ਮੇਲ ਵਜੋਂ ਪ੍ਰਗਟ ਹੁੰਦੇ ਹਨ। ਅਜਿਹੇ ਵਰਤਾਰਿਆਂ ਦੇ ਸਿੱਟੇ ਕਈ ਵਾਰ ਸਾਡੇ ਲਈ ਚੰਗੇ ਹੁੰਦੇ ਹਨ, ਕਈ ਵਾਰ ਮਾੜੇ ਅਤੇ ਕਈ ਵਾਰ ਇਹਨਾਂ ਦਾ ਸਾਡੀ ਜ਼ਿੰਦਗੀ ਤੇ ਕੋਈ ਪ੍ਰਭਾਵ ਨਹੀਂ ਹੁੰਦਾ। ਕਿਸਮਤ ਦਾ ਸੰਕਲਪ ਉਦੋਂ ਹੀ ਉਠਦਾ ਹੈ ਜਦ ਇਹਨਾਂ ਦਾ ਮਨੁੱਖ ਦੀ ਜ਼ਿੰਦਗੀ ਤੇ ਕੋਈ ਚੰਗਾ ਜਾਂ ਮਾੜਾ ਪ੍ਰਭਾਵ ਹੋਵੇ। ਉਦਾਹਰਣ ਵਜੋਂ ਜੇ ਕੋਈ ਵਿਅਕਤੀ ਵਿਹਲਾ ਬੈਠਾ ਬੈਠਾ ਸਿੱਕਾ ਟਾਸ ਕਰੀ ਜਾਵੇ ਅਤੇ ਲਗਾਤਾਰ ਪੰਜ ਵਾਰੀ ਹੈੱਡ ਹੀ ਉੱਪਰ ਆਵੇ ਤਾਂ ਉਹ ਕਿਸੇ 'ਕਿਸਮਤ' ਨੂੰ ਦਿਮਾਗ ਵਿੱਚ ਨਹੀ ਲਿਆਵੇਗਾ, ਬਲਕਿ ਇਸ ਨੂੰ ਮਹਿਜ਼ ਇੱਕ ਚਾਂਸ ਹੀ ਸਮਝੇਗਾ। ਲਗਾਤਾਰ ਪੰਜ ਕੁੜੀਆਂ ਦਾ ਹੋ ਜਾਣਾ ਵੀ ਸਿੱਕੇ ਦੇ ਟਾਸ ਦੌਰਾਨ ਲਗਾਤਾਰ ਪੰਜ ਵਾਰ ਹੈੱਡ ਉੱਪਰ ਆਉਣ ਵਾਂਗ ਹੀ ਹੈ ਪ੍ਰੰਤੂ ਇਸ ਨੂੰ ਜਰੂਰ ਕਿਸਮਤ ਨਾਲ ਹੀ ਜੋੜਿਆ ਜਾਂਦਾ ਹੈ ਕਿਉਂਕਿ ਪੰਜ ਕੁੜੀਆਂ ਦੇ ਹੋਣ ਨੇ ਉਸਦੀ ਜ਼ਿੰਦਗੀ ਤੇ ਗੰਭੀਰ ਅਸਰ ਪਾਉਣਾ ਹੈ। ਜੇ ਸਾਡੇ ਸਮਾਜ ਵਿੱਚ ਮੁੰਡੇ ਅਤੇ ਕੁੜੀ ਦੀ ਇੱਕੋ ਜਿੰਨੀ ਕਦਰ ਹੁੰਦੀ ਤਾਂ ਵੀ ਇਸ ਤਰ੍ਹਾਂ ਹੋਣ ਤੇ ਕਿਸਮਤ ਦੀ ਗੱਲ ਨਹੀਂ ਸੀ ਛਿੜਨੀ ਸਗੋਂ ਇੱਕ ਇਤਫ਼ਾਕ ਹੀ ਸਮਝਿਆ ਜਾਣਾ ਸੀ।

ਸੋ ਸਾਰੇ ਬੱਚੇ ਲੜਕੇ ਜਾਂ ਸਾਰੇ ਹੀ ਲੜਕੀਆਂ ਦਾ ਹੋਣਾ ਕਿਸੇ ਕਿਸਮਤ ਤੇ ਨਿਰਭਰ ਨਹੀਂ ਕਰਦਾ ਸਗੋਂ ਇਹ ਇੱਕ ਅਜਿਹੀ ਪ੍ਰਕਿਰਿਆ ਦਾ ਸਿੱਟਾ ਹੈ ਜਿਸ 'ਤੇ ਵਿਆਹੁਤਾ ਜੋੜੇ ਦਾ ਕੋਈ ਕੰਟਰੋਲ ਨਹੀਂ ਹੁੰਦਾ। ਨਾ ਤਾਂ ਅਜੇ ਤੀਕ ਇਸਨੂੰ ਕੰਟਰੋਲ ਕਰਨ ਵਾਲੀ ਕੋਈ ਖੋਜ ਹੋਈ ਹੈ ਅਤੇ ਨਾ ਹੀ ਅਸੀਂ ਚਾਹੁੰਦੇ ਹਾਂ ਕਿ ਸਾਡੀ ਸਮਾਜਿਕ ਚੇਤਨਾ ਦੇ ਇਸ ਪੜਾਅ ਉੱਤੇ ਕੋਈ ਅਜਿਹੀ ਖੋਜ ਸਾਹਮਣੇ ਆਵੇ, ਕਿਉਂਕਿ ਅੱਜ ਜਦ ਸਾਡੇ ਸਮਾਜ ਵਿੱਚ ਮੁੰਡੇ ਕੁੜੀ ਵਿੱਚ ਬਹੁਤ ਫਰਕ ਕੀਤਾ ਜਾਂਦਾ ਹੈ ਤਾਂ ਅਜਿਹੀ ਕੋਈ ਖੋਜ ਸਮਾਜਿਕ ਤੌਰ ਤੇ ਬਹੁਤ ਹੀ ਮਾਰੂ ਸਾਬਿਤ ਹੋਵੇਗੀ।

ਸੰਸਾਰ ਭਰ ਦੇ ਲੱਖਾਂ ਜੋੜਿਆਂ ਦੇ ਵਿੱਚ ਵਾਪਰਦੇ ਇਸ ਅਮਲ ਦੇ ਸਿੱਟੇ ਦੀਆਂ ਅਨੇਕਾਂ ਸੰਭਾਵਨਾਵਾਂ ਵਿੱਚੋਂ ਇੱਕ ਇਹ ਵੀ ਹੁੰਦੀ ਹੈ ਕਿ ਕਿਸੇ ਜੋੜੇ ਦੇ ਕੇਵਲ ਲੜਕੇ ਜਾਂ ਕੇਵਲ ਲੜਕੀਆਂ ਹੀ ਪੈਦਾ ਹੋਣ। Probability Theory ਦੇ ਨਿਯਮਾਂ ਅਨੁਸਾਰ ਕੁਝ ਪ੍ਰਤੀਸ਼ਤ ਜੋੜਿਆਂ ਦੇ ਤਾਂ ਇਹ ਵਾਪਰੇਗਾ ਹੀ ਜਿਸ ਨੂੰ ਰੋਕਣਾ ਨਾ ਤਾਂ ਮਨੁੱਖ ਦੇ ਵੱਸ ਦੀ ਗੱਲ ਹੈ ਅਤੇ ਨਾ ਕਿਸੇ 'ਕਿਸਮਤ' ਦੇ।

**(ਜੁਲਾਈ 1988)**

## ਗ਼ਜ਼ਲ

ਤਰਲੋਚਨ ਮਾਛੀਵਾੜਾ

ਮਾਦੇ ਤੋਂ ਹੀ ਉਪਜੀ, ਇਹ ਸ੍ਰਿਸ਼ਟੀ ਹੈ ਮੇਰੇ ਯਾਰਾ।
ਮਾਨਵ ਨੇ ਘੜੀ ਖੁਦ, ਰੱਬ ਵਰਗੀ ਸ਼ੈ ਮੇਰੇ ਯਾਰਾ।

ਮਾਦਾ ਹੀ ਹਕੀਕਤ ਹੈ, ਕਿ ਬਾਕੀ ਝੂਠੀਆਂ ਗੱਲਾਂ,
ਨਿਰੀ ਹੈ ਕਲਪਨਾ, ਨਰਕਾਂ ਦਾ ਦਿੱਤਾ ਭੈ ਮੇਰੇ ਯਾਰਾ।

ਦੁਨੀਆਂ ਚੰਦ 'ਤੇ ਪੁੱਜੀ, ਤੇ ਤੂੰ ਮੰਦਰ 'ਚ ਹੀ ਪੁੱਜੈਂ,
ਵਕਤ ਦੀ ਗਤੀ ਨਾਲ, ਸਿੱਖ ਤੁਰਨਾ ਐ ਮੇਰੇ ਯਾਰਾ।

ਜੋ ਗੱਲ ਤਰਕ ਦੀ ਕਸਵੱਟੀ 'ਤੇ ਨਾ ਉਤਰੇ ਪੂਰੀ,
ਨਿਰਾ ਧੋਖਾ ਹੈ, ਤੂੰ ਧੋਖੇ ਨੂੰ ਧੋਖਾ ਕਹਿ ਮੇਰੇ ਯਾਰਾ।

ਧਰਮ ਦਾ ਫ਼ਲਸਫਾ ਰੇਤ ਦੀ ਬੁਨਿਆਦ 'ਤੇ ਬਣਿਐ,
ਵਿਗਿਆਨ ਦੀ ਧਾਰਾ ਨਾਲ, ਹੈ ਜਾਣਾ ਵਹਿ ਮੇਰੇ ਯਾਰਾ।

**(ਨਵੰਬਰ-ਦਸੰਬਰ 86)**



## ਇੰਡੀਅਨ ਰੈਸ਼ਨਲਿਸਟ ਐਸੋਸ਼ੀਏਸ਼ਨ ਦੇ ਡੈਲੀਗੇਟ ਅਜਲਾਸ ਵਿਚ ਕੀਤੀ ਗਈ ਫਿਲਮ ਨਿਰਦੇਸ਼ਕਾ ਸਾਈਂ ਪ੍ਰਾਂਜਪੇ ਦੀ ਤਕਰੀਰ

(ਸਾਈ ਪ੍ਰਾਂਜਪੇ ਹਿੰਦੀ ਫਿਲਮ ਜਗਤ ਦੀ ਇਕ ਉਘੀ ਔਰਤ ਡਾਇਰੈਕਟਰ ਹੈ । 'ਕਥਾ' ਅਤੇ 'ਚਸ਼ਮੇ ਬਦੂਰ' ਵਰਗੀਆਂ ਖੂਬਸੂਰਤ ਫਿਲਮਾਂ ਉਸਦੀ ਨਿਰਦੇਸ਼ਨ ਹੇਠ ਬਣੀਆਂ ਹਨ । ਇਸ ਤੋਂ ਬਿਨਾਂ ਕਾਫੀ ਟੀ.ਵੀ. ਪ੍ਰੋਗਰਾਮਾਂ ਅਤੇ ਨਾਟਕਾਂ ਦੀ ਵੀ ਉਸਨੇ ਡਾਇਰੈਕਸ਼ਨ ਦਿੱਤੀ ਹੈ । ਇਕ ਵਧੀਆ ਡਾਇਰੈਕਟਰ ਹੋਣ ਦੇ ਨਾਲ-ਨਾਲ ਉਹ ਤਰਕਸ਼ੀਲ ਵਿਚਾਰਾਂ ਦੀ ਧਾਰਨੀ ਹੈ। ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦੇ ਕੇਰਲ ਵਿਚ ਹੋਏ ਅਜਲਾਸ ਵਿਚ ਉਸਨੂੰ ਮਹਿਮਾਨ ਵਜੋਂ ਬੁਲਾਇਆ ਗਿਆ। ਉਸਦੀ ਅਜਲਾਸ ਵਿਚ ਕੀਤੀ ਗਈ ਤਕਰੀਰ ਨੂੰ ਕੁਝ ਸੰਖੇਪ ਰੂਪ ਵਿੱਚ ਪੇਸ਼ ਕਰ ਰਹੇ ਹਾਂ ।

— ਸੰਪਾਦਕ

ਦੋਸਤੋ ! ਮੈਂ ਖੁਦ ਇਕ ਫਿਲਮ, ਟੀ.ਵੀ. ਅਤੇ ਨਾਟਕ ਨਿਰਦੇਸ਼ਕਾ ਹਾਂ ਇਸ ਲਈ ਸਭ ਤੋਂ ਪਹਿਲਾਂ ਲੋਕ ਰਾਇ ਬਨਾਉਣ ਅਤੇ ਜਨਸਮੂਹਾਂ ਦੇ ਸੋਚਣ ਢੰਗ ਨੂੰ ਪ੍ਰਭਾਵਿਤ ਕਰਨ ਵਿਚ ਇਹਨਾਂ ਪ੍ਰਚਾਰ ਸਾਧਨਾਂ ਦੇ ਰੋਲ ਬਾਰੇ ਕੁੱਝ ਗੱਲਾਂ ਸਾਂਝੀਆਂ ਕਰਨੀਆਂ ਠੀਕ ਰਹਿਣਗੀਆਂ । ਜਨ ਪ੍ਰਚਾਰ ਸਾਧਨਾਂ ਦਾ ਸਾਡੇ ਵਰਗੇ ਅਨਪੜ੍ਹ ਅਤੇ ਪੱਛੜੇ ਹੋਏ ਸਮਾਜ ਉਪਰ ਅਸਰ ਬਹੁਤ ਹੀ ਜਿਆਦਾ ਹੈ । ਇਕ ਛੋਟੀ ਜਿਹੀ ਉਦਾਹਰਣ ਹੈ — ਕੁੱਝ ਸਾਲ ਪਹਿਲਾਂ ਬਣੀ ਇਕ ਫਿਲਮ ਨੇ ਇਕ ਬਿਲਕੁਲ ਨਾ ਜਾਣੀ ਜਾਂਦੀ ਦੇਵੀ ਦੀ ਪ੍ਰਸਿੱਧੀ ਅਸਮਾਨੀ ਚਾੜ੍ਹ ਦਿਤੀ। ਮੇਰਾ ਮਤਲਬ 'ਜੈ ਸੰਤੋਸ਼ੀ ਮਾਂ' ਫਿਲਮ ਤੋਂ ਹੈ । ਇਹ ਫਿਲਮ ਇਕਦਮ ਹਿੱਟ ਹੋਈ ਅਤੇ ਸੰਤੋਸ਼ੀ ਮਾਂ ਰਾਤੋ-ਰਾਤ ਕਹਿੰਦੀ ਕਹਾਉਂਦੀ ਦੇਵੀ ਬਣ ਬੈਠੀ । ਜਿਹਨਾਂ ਔਰਤਾਂ ਨੇ ਪਹਿਲਾਂ ਉਸਦਾ ਕਦੇ ਨਾਂ ਵੀ ਨਹੀਂ ਸੁਣਿਆ ਸੀ ਉਹਨਾਂ ਨੇ ਅਚਾਨਕ ਉਸਦੇ ਵਰਤ ਰੱਖਣੇ ਸ਼ੁਰੂ ਕਰ ਦਿੱਤੇ ਅਤੇ 'ਸੰਤੋਸ਼ੀ ਮਾਂ' ਦੇਵੀ ਦੇ ਮੰਦਰ ਸਾਰੇ ਦੇਸ਼ ਵਿਚ ਖੁੰਬਾਂ ਵਾਂਗ ਉਗ ਖਲੋਤੇ। ਇਸ ਸੰਤੋਸ਼ੀ ਮਾਂ ਨੇ ਫਿਲਮ ਦੇ ਨਿਰਮਾਤਾ ਅਤੇ ਡਿਸਟਰੀਬਿਊਟਰਾਂ ਨੂੰ ਤਾਂ ਜਰੂਰ ਵਰਦਾਨ ਦਿਤਾ ਜਿਨ੍ਹਾਂ ਨੇ ਭੋਲੀ-ਭਾਲੀ ਅਤੇ ਸ਼ਰਧਾਲੂ ਜਨਤਾ ਤੋਂ ਕਰੋੜਾਂ ਰੁਪਏ ਲਾਹ ਲਏ। ਅਸਲ ਵਿਚ ਸਾਡੇ ਲੋਕਾਂ ਦੇ ਇਸੇ ਭੋਲੇਪਣ, ਸਿੱਧੜਪੁਣੇ ਅਤੇ ਲਾਈਲੱਗ ਪੁਣੇ ਦਾ ਹੀ ਸਾਡੇ ਚਲਾਕ ਫਿਲਮ ਨਿਰਮਾਤਾ ਅਤੇ ਮੀਡੀਆ ਮੈਨ ਵਾਰ ਵਾਰ ਲਾਹਾ ਲੈਂਦੇ ਹੋਏ ਲੁਟਦੇ ਹਨ। ਤੁਸੀਂ ਬਹੁਤ ਵਾਰ ਇਹ ਸੀਨ ਦੇਖਿਆ ਹੋਣਾ ਕਿ ਹੀਰੋ ਦੀ ਮਾਤਾ ਜਾਂ ਪਿਤਾ ਸਖ਼ਤ ਬਿਮਾਰ ਹੈ। ਸਾਰੇ ਡਾਕਟਰੀ ਉਪਾਅ ਬੇਅਸਰ ਸਿੱਧ ਹੁੰਦੇ ਹਨ। ਆਖਰਕਾਰ ਹੀਰੋਇਨ ਪਲਾਸਟਰ ਆਫ ਪੈਰਿਸ ਦੀ ਬਣੀ ਮੂਰਤੀ ਅੱਗੇ ਭਜਨ ਗਾਉਣ ਲਈ ਮੰਦਰ ਨੂੰ ਭੱਜਦੀ ਹੈ ਅਤੇ ਮਰਨ ਕਿਨਾਰੇ ਪਿਆ ਵਿਅਕਤੀ ਪੂਰੀ ਤਰਾਂ ਸਿਹਤਮੰਦ ਹੋ ਜਾਂਦਾ ਹੈ ।

ਇੱਕ ਹਿੰਦੀ ਫਿਲਮ ਦਾ ਇਕ ਘਿਰਣਾਯੋਗ ਸੀਨ ਮੈਨੂੰ ਅਜੇ ਵੀ ਯਾਦ ਹੈ । ਹੀਰੋ ਮਰ ਰਿਹਾ ਹੈ ਅਤੇ ਡਾਕਟਰ ਖੁਦ ਕਹਿ ਰਹੇ ਹਨ ਕਿ ਡਾਕਟਰੀ ਇਲਾਜ ਹੁਣ ਇਸਦੀ ਕੋਈ ਸਹਾਇਤਾ ਨਹੀਂ ਕਰ ਸਕਦਾ, ਕੇਵਲ ਕੋਈ ਕਰਾਮਾਤ ਹੀ ਇਸਨੂੰ ਬਚਾ ਸਕਦੀ ਹੈ। ਫਿਰ ਹੀਰੋਇਨ ਨੂੰ ਕਿਹਾ ਜਾਂਦਾ ਹੈ ਕਿ ਜੇ ਉਹ ਹਥੇਲੀ ਤੇ ਬਲਦਾ ਹੋਇਆ ਕੋਲਾ ਲੈ ਕੇ ਹੀਰੋ ਦੇ ਮੰਜੇ ਦੁਆਲੇ ਤਿੰਨ ਚੱਕਰ ਕੱਢੇ ਤਾਂ ਉਹ ਠੀਕ ਹੋ ਜਾਵੇਗਾ। ਬੱਸ ਹੀਰੋਇਨ ਨੇ ਲਾਲ ਮਘਦਾ ਹੋਇਆ ਕੋਲਾ ਆਪਣੀ ਹਥੇਲੀ ਉਤੇ ਰੱਖਿਆ ਅਤੇ ਹੀਰੋ ਦੇ ਮੰਜੇ ਦੁਆਲੇ ਪ੍ਰਕਰਮਾ ਕਰਨੀ ਸ਼ੁਰੂ ਕਰ ਦਿੰਦੀ ਹੈ ਤੇ ਹੀਰੋ ਪਲਾਂ ਵਿਚ ਹੀ ਮੰਜੇ ਤੋਂ ਠੀਕ-ਠਾਕ ਉਠ ਖੜੋਂਦਾ ਹੈ । ਇਹ ਕਹਿਣ ਦੀ ਲੋੜ ਨਹੀਂ ਕਿ ਇਹ ਬੇਹੂਦਾ ਕਹਾਣੀਆਂ ਕੇਵਲ ਹਾਸੇ ਦੀ ਗੱਲ ਨਹੀ ਹਨ। ਮੈਂ ਹੈਰਾਨ ਹਾਂ ਕਿ ਸਾਡੇ ਡਾਕਟਰੀ ਕਿੱਤੇ ਨਾਲ ਸਬੰਧਿਤ ਲੋਕ ਇਸ ਧੋਖੇ ਦੇ ਖਿਲਾਫ ਆਵਾਜ ਕਿਉਂ ਨਹੀਂ ਉਠਾਉਂਦੇ । ਇਹ ਬਹੁਤ ਜਿਆਦਾ ਨੁਕਸਾਨ ਦੇਹ ਹੈ ਅਤੇ ਅਗਿਆਨਤਾ ਤੇ ਅੰਧ-ਵਿਸ਼ਵਾਸ ਦੇ ਜਾਰੀ ਰਹਿਣ ਵਿਚ ਮੱਦਦ ਕਰਦੀ ਹੈ। ਇਹੋ ਜਿਹੇ ਹਾਨੀਕਾਰਕ ਸੀਨ ਅਤੇ ਗੀਤ ਆਦਿ, ਫਿਲਮ ਜਾਂ ਟੀ.ਵੀ. ਕਿਸੇ ਦੇ ਵੀ ਪਰਦੇ ਤੇ ਨਹੀ ਆਉਣ ਦਿੱਤੇ ਜਾਣੇ ਚਾਹੀਦੇ ।

ਇਕ ਨਵਾਂ ਸੈਂਸਰ ਕੋਡ ਵਿਕਸਿਤ ਕਰਨਾ ਚਾਹੀਦਾ ਹੈ ਸੈਂਸਰ ਬੋਰਡ ਨੂੰ ਸੈਕਸ ਅਤੇ ਹਿੰਸਾ ਦੇ ਨਾਲ-ਨਾਲ ਏਨੇ ਹੀ ਹਾਨੀਕਾਰਕ ਅੰਧ-ਵਿਸ਼ਵਾਸ ਵੱਲ ਧਿਆਨ ਦੇਣਾ ਚਾਹੀਦਾ ਹੈ

ਅਤੇ ਸਾਨੂੰ ਮਨੋਰੰਜਨ ਅਤੇ ਜਾਣਕਾਰੀ ਦੇਣ ਵਾਲੇ ਇਸ ਸਾਧਨ ਵਿਚ ਕੁਝ ਯਥਾਰਥਵਾਦ ਦੀ ਸੂਝ ਪੈਦਾ ਕਰਨੀ ਚਾਹੀਦੀ ਹੈ ।

ਕੁਝ ਦਿਨ ਪਹਿਲਾਂ, ਮੇਰੇ ਇਕ ਡਾਕਟਰ ਦੋਸਤ ਨੇ ਮੈਨੂੰ ਇਕ ਰੋਗੀ ਬਾਰੇ ਦਸਿਆ ਜੋ ਹੁਣ ਤੱਕ ਮਰ ਚੁੱਕਾ ਸੀ। ਇਹ ਰੋਗੀ ਉਸ ਕੋਲ ਜਦ ਲਿਆਂਦਾ ਤਾਂ ਬਹੁਤ ਦੇਰ ਹੋ ਚੁੱਕੀ ਸੀ ਅਤੇ ਉਹ ਡਾਕਟਰੀ ਸਹਾਇਤਾ ਰਾਹੀਂ ਠੀਕ ਹੋ ਸਕਣ ਯੋਗ ਨਹੀ ਰਿਹਾ ਸੀ।ਉਹ ਬਿਲਕੁਲ ਹੀ ਆਪਣੇ ਅੰਤਮ ਸਾਹਾਂ ਤੇ ਸੀ। ਇਹ ਮਰ ਰਿਹਾ ਰੋਗੀ ਇਕ ਅਮੀਰ ਕਿਸਾਨ ਸੀ ਅਤੇ ਉਸਦੇ ਕਾਫੀ ਰਿਸ਼ਤੇਦਾਰ ਹਸਪਤਾਲ ਆਏ ਸ਼ਨ। ਜਦ ਡਾਕਟਰ ਨੇ ਉਹਨਾਂ ਰਿਸ਼ਤੇਦਾਰਾਂ ਨੂੰ ਇਸ ਲਈ ਝਿੜਕਿਆ ਕਿ ਉਹਨਾਂ ਨੇ ਐਨਾ ਚਿਰ ਉਸ ਰੋਗੀ ਮਨੁੱਖ ਵੱਲ ਧਿਆਨ ਕਿਉਂ ਨਹੀਂ ਦਿਤਾ ਤਾਂ ਉਹ ਬਹੁਤ ਖਿਝੇ ਅਤੇ ਨਰਾਜ਼ ਹੋਏ ।

'ਅਸੀਂ ਉਸਨੂੰ ਬਚਾਉਣ ਲਈ ਹਰ ਸੰਭਵ ਯਤਨ ਕੀਤਾ' ਉਸ ਮਰ ਚੁੱਕੇ ਆਦਮੀ ਦੀ ਵਿਧਵਾ ਬੋਲੀ 'ਪਹਿਲੇ ਦਿਨ ਅਸੀ ਉਸਦੇ ਗੁੱਟ 'ਤੇ ਕਾਲਾ ਧਾਗਾ ਬੰਨ੍ਹਿਆ। ਇਸ ਨਾਲ ਕੋਈ ਫਰਕ ਨਾ ਪਿਆ। ਫੇਰ ਅਸੀਂ ਇਕ ਪਵਿੱਤਰ ਧਾਗਾ ਉਸ ਦੀ ਧੌਣ ਦੁਆਲੇ ਬੱਧਾ।ਪਵਿੱਤਰ ਰਾਖ ਉਸਦੇ ਮੱਥੇ ਉਪਰ ਮਲੀ। ਇਕ ਮੁਰਗੇ ਦੀ ਬਲੀ ਦਿੱਤੀ।ਜਦ ਇਸ ਦਾ ਵੀ ਕੋਈ ਅਸਰ ਨਾ ਹੋਇਆ ਤਾਂ ਆਖਿਰ ਅਸੀਂ ਇਕ ਬੱਕਰੇ ਦੀ ਬਲੀ ਦਿੱਤੀ।'

( ਤੇ ਇਸ ਤਰ੍ਹਾਂ ਉਹਨਾਂ ਨੇ ਅਖੀਰ ਉਸ ਆਦਮੀ ਦੀ ਹੀ ਬਲੀ ਦੇ ਦਿੱਤੀ ! )

ਸਾਡਾ ਦੇਸ਼, ਹਿੰਦੂ ਮੂਲਵਾਦੀਆਂ, ਮੁਸਲਿਮ ਜਨੂੰਨੀਆ ਅਤੇ ਸਿੱਖ ਦਹਿਸ਼ਤਪਸੰਦਾਂ, ਸਭ ਨੂੰ ਬਰਦਾਸ਼ਤ ਕਰ ਰਿਹਾ ਜਾਪਦਾ ਹੈ।ਪਰ ਆਜ਼ਾਦ: ਸੋਚਣੀ ਵਾਲੇ ਨਾਸਤਿਕ ਨੂੰ ਨਹੀ ਇਹੀ ਸਾਡੇ ਸਮਾਜ ਅਤੇ ਕੌਮੀ ਜੀਵਨ ਦਾ ਪਾਖੰਡ ਹੈ ।

ਮੈ ਸਾਰੇ ਧਰਮਾਂ ਦੀਆਂ ਵੱਖ-ਵੱਖ ਚੰਗਿਆਈਆਂ ਅਤੇ ਬੁਰਿਆਈਆਂ ਬਾਰੇ ਤਾਂ ਬਹੁਤਾ ਕੁਝ ਨਹੀ ਕਹਿ ਸਕਦੀ ਪਰ ਆਮ ਰੂਪ ਵਿਚ ਬੋਲਦਿਆਂ ਹੋਇਆ ਮੈ ਇਹਨਾਂ ਬਾਰੇ ਕੁਝ ਟਿੱਪਣੀਆਂ ਕਰਨੀਆਂ ਚਾਹਾਂਗੀ । ਧਰਮ ਕੁਝ ਸਮਾਜਿਕ ਅਤੇ ਮਾਨਿਸਕ ਜਰੂਰਤਾਂ ਨੂੰ ਪੂਰਾ ਕਰਨ ਦੀ ਲੋੜ ਵਿਚੋਂ ਪੈਦਾ ਅਤੇ ਵਿਕਸਿਤ ਹੋਇਆ ਅਤੇ ਮਹੱਤਵਪੂਰਨ ਕਾਰਜ ਕੀਤਾ। ਪ੍ਰੰਤੂ ਸਮੇ ਦੇ ਬੀਤਣ ਨਾਲ ਇਕ ਸਮਾਂ ਆ ਜਾਂਦਾ ਹੈ ਜਿੱਥੇ ਰੁਕ ਕੇ ਇਤਿਹਾਸ 'ਤੇ ਬਾਹਰਮੁਖੀ ਢੰਗ ਨਾਲ ਨਿਗਾਹ ਮਾਰਨੀ ਚਾਹੀਦੀ ਹੈ ਅਤੇ ਵੱਖ-ਵੱਖ ਦੇਸ਼ਾਂ ਵਿਚ ਧਰਮਾਂ ਦੇ ਸਮਾਜੀ-ਰਾਜਸੀ ਅਸਰਾਂ ਨੂੰ ਜੋਖਣਾ ਚਾਹੀਦਾ ਹੈ ।

ਇਸ ਹਕੀਕਤ ਨੂੰ ਕੋਈ ਵੀ ਝੁਠਲਾ ਨਹੀਂ ਸਕਦਾ ਕਿ ਧਾਰਮਿਕ ਜੋਸ਼ ਨੇ ਫਾਇਦੇ ਦੀ ਬਜਾਏ ਸਾਡਾ ਨੁਕਸਾਨ ਵੱਧ ਕੀਤਾ ਹੈ। ਪ੍ਰਾਚੀਨ ਸਮਿਆਂ ਤੋਂ ਧਾਰਮਿਕ ਜੰਗਾਂ ਵਿਚ ਅਣਗਿਣਤ ਮਨੁੱਖੀ ਜਾਨਾਂ ਗਈਆਂ ਹਨ ਅਤੇ ਧਰਮ ਦੇ ਨਾਂ ਤੇ ਲਹੂ ਦੀਆਂ ਨਦੀਆਂ ਵਹਾਈਆਂ ਜਾਦੀਆਂ ਰਹੀਆਂ ਹਨ। ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਹ ਧਾਰਮਿਕ ਅਤਿਆਚਾਰ ਅਤੇ ਪਾਗਲਪਣ ਅੱਜ ਵੀ ਉਨੇ ਹੀ ਜੋਸ਼ੋ-ਖਰੋਸ਼ ਨਾਲ ਜਾਰੀ ਹੈ । ਧਰਮ ਹਮੇਸ਼ਾ ਹੀ ਇਕ ਪਿਛਾਂਹ ਖਿੱਚੂ ਤਾਕਤ ਦਾ ਰੋਲ ਨਿਭਾਉਂਦਾ ਹੈ ਭਾਵੇਂ ਇਹ ਸਾਥੋਂ ਦੂਰ ਆਇਰਲੈਂਡ ਵਿਚ ਹੋਵੇ ਜਾਂ ਇਰਾਨ ਵਿਚ ਜਾਂ ਸਾਡੇ ਆਪਣੇ ਪੰਜਾਬ ਵਿਚ ।

ਕਿਸੇ ਵੀ ਵਿਅਕਤੀ ਦਾ ਧਰਮ, ਆਖਰਕਾਰ, ਉਸਦੀ ਪੈਦਾਇਸ਼ ਉੱਪਰ ਨਿਰਭਰ ਕਰਦਾ ਹੈ । ਕਈ ਘੰਟੇ ਪੂਜਾ ਵਿੱਚ ਬਿਤਾਉਣ ਵਾਲਾ ਇਕ ਹਿੰਦੂ ਜਰੂਰ ਹੀ ਪੰਜ ਵਕਤ ਨਮਾਜ਼ ਅਦਾ ਕਰਦਾ ਜੇਕਰ ਉਹ ਕਿਸੇ ਮੁਸਲਿਮ ਪਰਿਵਾਰ ਵਿਚ ਪੈਦਾ ਹੋਇਆ ਹੁੰਦਾ। ਜੇਕਰ ਖੋਮੈਨੀ ਨੇ ਕਿਸੇ ਬ੍ਰਾਹਮਣ ਪਰਿਵਾਰ ਵਿਚ ਜਨਮ ਲਿਆ ਹੁੰਦਾ ਤਾਂ ਉਸਨੇ ਸ਼ੰਕਰਾਚਾਰੀਆ ਹੋਣਾ ਸੀ ਭਾਂਵੇ ਤੁਹਾਨੂੰ ਇਹ ਗੱਲ ਅਤਿਕਥਨੀ ਜਾਪੇ ਪਰੰਤੂ ਮੇਰਾ ਵਿਸ਼ਵਾਸ਼ ਹੈ ਕਿ ਇਹ ਸੱਚ ਹੈ । ਇਕ ਵਿਅਕਤੀ ਅੱਖਾਂ ਮੀਚ ਕੇ ਆਪਣੇ ਵੱਡ ਵਡੇਰਿਆਂ ਦੇ ਧਰਮ ਵਿਚ ਵਿਸ਼ਵਾਸ਼ ਕਰਨ ਲੱਗ ਪੈਂਦਾ ਹੈ ਅਤੇ ਦੁਨੀਆਂ ਦੀਆਂ ਹੋਰ ਹਕੀਕਤਾਂ ਲਈ ਆਪਣੇ ਜ਼ਿਹਨ ਦੇ ਦਰਵਾਜ਼ੇ ਬੰਦ ਕਰ ਲੈਂਦਾ ਹੈ ।

ਮਨੁੱਖ ਕੋਲ ਬੁੱਧੀ ਵਰਗੀ ਬਹੁਮੁੱਲੀ ਦਾਤ ਹੈ ਪਰੰਤੂ ਇਹ ਵੇਖ ਕੇ ਹੈਰਾਨੀ ਹੁੰਦੀ ਹੈ ਕਿ ਉਹ ਆਪਣੇ ਦਿਮਾਗ ਦੀ ਇਸ ਯੋਗਤਾ ਨੂੰ ਵਰਤਨ ਵਿਚ ਰੁਚੀ ਨਹੀਂ ਰੱਖਦਾ । ਉਹ ਬੁੱਧੀ ਨਾਲੋਂ ਵਿਸ਼ਵਾਸ਼ ਨੂੰ ਵੱਧ ਮਹੱਤਤਾ ਦਿੰਦਾ ਹੈ ਅਤੇ ਵਿਸ਼ਵਾਸ਼ ਦਾ ਭਾਵ ਧਰਮ ਵਿਚ ਵਿਸ਼ਵਾਸ਼ ਸਮਝਿਆ ਜਾਂਦਾ ਹੈ । ਪਰੰਤੂ ਅਸਲ ਵਿੱਚ ਵਿਸ਼ਵਾਸ ਕੀ ਹੈ ? ਕੀ ਇਕ ਵਿਅਕਤੀ ਆਪਣੇ ਆਪ ਵਿਚ, ਆਪਣੇ ਸਾਥੀ ਮਨੁੱਖਾਂ ਵਿਚ ਅਤੇ ਸਮੁੱਚੀ ਮਨੁੱਖ ਜਾਤੀ ਵਿਚ ਵਿਸ਼ਵਾਸ਼ ਨਹੀਂ ਰੱਖ ਸਕਦਾ । ਉਹ ਇਕ ਅਜਿਹੀ ਚੀਜ਼ ਵਿਚ ਵਿਸ਼ਵਾਸ ਕਿਉਂ ਰੱਖਦਾ ਹੈ ਜੋ ਕਿ ਕਾਲਪਨਿਕ ਸੰਕਲਪ ਤੋਂ ਵੱਧ ਕੁਝ ਵੀ ਨਹੀ ।

ਹੋ ਸਕਦਾ ਹੈ ਕਿ ਧਰਮ ਦੀ ਸੁਰੂਆਤ ਕਿਸੇ ਨੇਕ ਭਾਵਨਾ ਨੂੰ ਲੈ ਕੇ ਹੋਈ ਹੋਵੇ । ਪਰੰਤੂ ਮੁਨਾਫਾਖੋਰਾਂ ਅਤੇ ਲੋਟੂਆਂ



ਦੇ ਹੱਥ ਵਿਚ ਆ ਕੇ ਇਹ ਇਕ ਕਪਟ ਬਣ ਗਿਆ ਅਤੇ ਅੱਜ ਵੀ ਅਸੀਂ ਵੇਖਦੇ ਹਾਂ ਕਿ ਧਰਮ ਹਰ ਤਰ੍ਹਾਂ ਦੀਆਂ ਸਮਾਜਿਕ ਬੁਰਾਈਆਂ ਨੂੰ ਸ਼ਹਿ ਦਿੰਦਾ ਹੈ । ਮੰਗਲਵਾਰ ਨੂੰ ਬੰਬਈ ਵਿਚ ਗਣਪਤੀ ਮੰਦਰ ਦੇ ਸਾਹਮਣੇ ਮੀਲ ਮੀਲ ਲੰਬੀਆਂ ਕਤਾਰਾਂ ਲਗਦੀਆਂ ਹਨ ਜਿੰਨ੍ਹਾਂ ਵਿਚੋਂ 70 ਪ੍ਰਤੀਸ਼ਤ ਲੋਕ 18 ਤੋਂ 25 ਸਾਲ ਦੀ ਉਮਰ ਵਾਲੇ ਨੌਜਵਾਨ ਹੁੰਦੇ ਹਨ । ਬਿਨਾਂ ਕਿਸੇ ਸ਼ੱਕ ਦੇ ਇਹ ਨੌਜਵਾਨ ਗਨੇਸ਼ ਦੇਵਤੇ ਅੱਗੇ ਨੌਕਰੀ ਪ੍ਰਾਪਤ ਕਰਨ ਵਿਚ, ਡਿਗਰੀ ਲੈਣ ਵਿਚ ਜਾਂ ਇਸ਼ਕ ਮੁਸ਼ਕ ਦੇ ਮੁਆਮਲੇ ਵਿਚ ਸਹਾਇਤਾ ਕਰਨ ਲਈ ਪ੍ਰਾਰਥਨਾ ਕਰਨ ਆਉਂਦੇ ਹਨ । ਉਹ ਆਪਣੇ ਕੀਮਤੀ ਸਮੇ ਵਿਚੋਂ 6-7 ਘੰਟੇ ਦਰਸ਼ਨ ਕਰਨ ਦੀ ਵਾਰੀ ਦੀ ਉਡੀਕ ਕਰਦਿਆਂ ਖੜ੍ਹੇ ਖੜ੍ਹੇ ਗਵਾ ਦਿੰਦੇ ਹਨ । ਇਸੇ ਤਰ੍ਹਾਂ ਦਾ ਕੀਮੰਤੀ ਸਮਾਂ ਸਾਰੇ ਭਾਰਤ ਵਿਚ ਹੋਰ ਬਹੁਤ ਸਾਰੀਆਂ ਥਾਂਵਾਂ ਤੇ ਵੀ ਗਵਾਇਆ ਜਾਂਦਾ ਹੈ ਅਤੇ ਧਰਮ ਦੇ ਨਾਂ ਤੇ ਗਵਾਈ ਜਾਣ ਵਾਲੀ ਦੌਲਤ ਦਾ ਤਾਂ ਅਨੁਮਾਨ ਲਾਉਣਾ ਵੀ ਮੁਸ਼ਕਲ ਹੈ। ਸਿਰਫ ਕੇਦਾਰ ਨਾਥ, ਬਦਰੀ ਨਾਥ ਅਤੇ ਤ੍ਰਿਪੁਤੀ ਦੇ ਮੰਦਰਾਂ ਦੇ ਖਜਾਨਿਆਂ ਨਾਲ ਹੀ ਅਣਗਿਣਤ ਭੁੱਖੇ ਅਤੇ ਅਨਪੜ੍ਹ ਭਾਰਤੀ ਲੋਕਾਂ ਨੂੰ ਰੋਟੀ ਅਤੇ ਵਿਦਿਆ ਦਿੱਤੀ ਜਾ ਸਕਦੀ ਹੈ ।

ਬੱਚਿਆਂ ਨੂੰ ਸੁਰੂ ਤੋਂ ਹੀ ਇਹ ਸਿਖਿਆ ਦਿਤੀ ਜਾਣ ਲੱਗ ਜਾਂਦੀ ਹੈ ਕਿ ਜੇ ਉਹ ਵਿਸ਼ਨੂੰ, ਦੁਰਗਾ ਜਾਂ ਮਹਾਂਦੇਵ ਨੂੰ ੧੦ ਲੱਡੂਆਂ ਦਾ ਚੜ੍ਹਾਵਾ ਚੜ੍ਹਾ ਦੇਣ ਤਾਂ ਉਹ ਆਪਣੇ ਇਮਤਿਹਾਨ ਵਿਚ ਸਫਲ ਹੋ ਸਕਦੇ ਹਨ । ਇਸ ਤਰ੍ਹਾਂ ਦੀ ਰਿਸ਼ਵਤ ਖੋਰੀ ਦੀ ਬਜਾਏ ਜੇਕਰ ਬੱਚਿਆਂ ਨੂੰ ਮਿਹਨਤ ਕਰਨ ਦੀ ਸਿੱਖਿਆ ਦਿੱਤੀ ਜਾਵੇ ਤਾਂ ਉਹ ਅਸਾਨੀ ਨਾਲ ਪਾਸ ਹੋ ਸਕਦੇ ਹਨ । ਕੀ ਰੱਬ ਦਾ ਸੰਕਲਪ ਸਿਰਫ ਏਨਾ ਹੀ ਹੈ ਕਿ ਉਹ ਇਕ ਅਜਿਹਾ ਵਡਿਆਈ ਦਾ ਭੁੱਖਾ ਪ੍ਰਾਣੀ ਹੈ ਜੋ ਨਗਦੀ ਜਾਂ ਹੋਰ ਵਸਤਾਂ ਦੇ ਚੜ੍ਹਾਵੇ ਬਦਲੇ ਸਾਡੇ ਨਾਲ ਆਪਣੀਆਂ ਬਖਸ਼ਿਸ਼ਾਂ ਦਾ ਵਪਾਰ ਕਰਦਾ ਹੈ । ਜੇਕਰ ਅਜਿਹਾ ਹੈ ਤਾਂ ਸਾਡੇ ਆਮ ਨੇਤਾਵਾਂ ਅਤੇ ਉਸ ਵਿਚ ਕੀ ਅੰਤਰ ਹੈ ? ਅਸਲ ਵਿਚ ਤੱਥ ਇਹ ਹੈ ਕਿ ਧਰਮ ਅਤੇ ਰੱਬ ਸਾਨੂੰ ਕੁਝ ਸੁਵਿਧਾਵਾਂ ਪ੍ਰਦਾਨ ਕਰਦੇ ਹਨ । ਚਲਾਕ ਅਤੇ ਨੈਤਿਕਤਾ ਤੋਂ ਗਿਰੇ ਹੋਏ ਵਿਅਕਤੀਆਂ ਲਈ ਰੱਬ ਇਸ ਲਈ ਲਾਭਦਾਇਕ ਹੈ ਕਿ ਉਹ ਰੱਬ ਤੋਂ ਡਰਨ ਵਾਲੇ ਲੋਕਾਂ ਦਾ ਨਜਾਇਜ ਫਾਇਦਾ ਉਠਾਂਉਦੇ ਹਨ । ਸਾਧਾਰਨ ਆਦਮੀ ਲਈ ਰੱਬ ਇਸ ਲਈ ਸੁਵਿਧਾਜਨਕ ਹੈ ਕਿ ਉਹ ਆਪਣੀਆਂ ਕਮਜੋਰੀਆਂ ਅਤੇ ਘਾਟਾਂ ਦਾ ਦੋਸ਼ ਰੱਬ ਦੇ ਸਿਰ ਮੜ੍ਹ ਸਕਦਾ ਹੈ। ਤੁਸੀ ਇਮਤਿਹਾਨ ਵਿਚ ਇਸ ਲਈ ਫੇਲ੍ਹ ਹੁੰਦੇ ਹੋ ਕਿ ਤੁਸੀਂ ਪੜ੍ਹਾਈ ਚੰਗੀ ਤਰ੍ਹਾਂ ਨਹੀਂ ਕੀਤੀ ਹੁੰਦੀ ਨਾ ਕਿ ਇਸ ਲਈ ਕਿ ਰੱਬ ਤੁਹਾਡੇ ਉਪਰ ਨਰਾਜ਼ ਸੀ । ਤੁਸੀਂ ਬੱਚੇ ਵੱਧ ਖੁਦ ਪੈਦਾ ਕਰਦੇ ਹੋ ਅਤੇ ਦੋਸ਼ ਰੱਬ ਨੂੰ ਦਿੰਦੇ ਹੋ ਕਿ ਉਸਨੇ ਤੁਹਾਨੂੰ ਵੱਧ ਬੱਚੇ ਦੇ ਦਿੱਤੇ । ਜੇਕਰ ਰੱਬ ਬੱਚੇ ਵੱਧ ਦੇ ਸਕਦਾ ਹੈ ਤਾਂ ਉਹ ਬੱਚਿਆਂ ਨੂੰ ਪਾਲਣ ਲਈ ਸਾਧਨ ਵੱਧ ਕਿਉਂ ਨਹੀਂ ਦਿੰਦਾ। ਅਸਲ ਵਿਚ ਰੱਬ ਦੋਸ-ਮੁਕਤ ਹੋਣ ਦਾ ਇਕ ਸੁਵਿਧਾਜਨਕ ਸਾਧਨ ਹੈ।

ਹੁਣ ਸਮਾਂ ਆ ਗਿਆ ਹੈ ਕਿ ਸਵਾਲ ਉਠਾਉਣ ਅਤੇ ਤਰਕ ਕਰਨ ਦੀ ਆਦਤ ਪਾਈ ਜਾਵੇ ਅਤੇ ਕਿਸੇ ਵੀ ਗੱਲ ਨੂੰ ਸਵੀਕਾਰ ਕਰਨ ਤੋਂ ਪਹਿਲਾਂ ਉਸਦਾ ਨਿਸ਼ਚਾ ਕਰ ਲਿਆ ਜਾਵੇ ਅੰਧ ਵਿਸ਼ਵਾਸ਼ ਯਕੀਨੀ ਤੌਰ ਤੇ ਪ੍ਰਗਤੀ ਦੀ ਨਹੀ ਬਲਕਿ ਪਿੱਛੜੇਪਣ ਦੀ ਨਿਸ਼ਾਨੀ ਹੈ । ਬਾਬਿਆਂ ਅਤੇ ਗੁਰੂਆਂ ਦੇ ਚਮਤਕਾਰਾਂ ਦਾ ਲਾਜ਼ਮੀ ਤੌਰ ਤੇ ਪਰਦਾ ਫਾਸ਼ ਕੀਤਾ ਜਾਣਾ ਚਾਹੀਦਾ ਹੈ ।

ਮੇਰਾ ਯਕੀਨ ਹੈ ਕਿ ਜੇਕਰ ਧਾਰਮਿਕ ਤਿਉਹਾਰਾਂ ਅਤੇ ਰਸਮੋ-ਰਿਵਾਜਾਂ ਉਪਰ ਖਰਚ ਕੀਤੀ ਜਾਣ ਵਾਲੀ ਦੌਲਤ ਅਤੇ ਘਾਲਣਾ ਲੋਕਾਂ ਦੀ ਭਲਾਈ ਲਈ ਖਰਚ ਕੀਤੀ ਜਾਵੇ ਤਾਂ ਅਸੀ ਕਾਲਪਨਿਕ ਸਵਰਗ ਦੀ ਬਜਾਏ ਆਪਣੀ ਇਸੇ ਧਰਤੀ ਉਪਰ ਵਾਸਤਵਿਕ ਸਵਰਗ ਬਣਾ ਸਕਦੇ ਹਾਂ । ਜੇਕਰ ਲੋਕਾਂ ਦੀ ਖੁਰਾਕ, ਸਿਹਤ ਅਤੇ ਵਿਦਿਆ ਲਈ ਵੱਧ ਸਾਧਨ ਮੁਹੱਈਆ ਕੀਤੇ ਜਾਣ ਤਾਂ ਸਾਡੀ ਕੌਮ ਵੱਧ ਖੁਸ਼ਹਾਲ, ਵੱਧ ਸਿਹਤਮੰਦ ਅਤੇ ਬੁੱਧੀਮਾਨ ਹੋ ਸਕਦੀ ਹੈ । ਹੁਣ ਵਕਤ ਆ ਗਿਆ ਹੈ ਕਿ ਪੱਥਰ ਦੇ ਬੁੱਤਾਂ ਅਤੇ ਕਾਲਪਨਿਕ ਦੇਵਤਿਆਂ ਵਾਸਤੇ ਮੰਦਰ ਅਤੇ ਪੂਜਾ ਅਸਥਾਨ ਬਣਾਉਣ ਦੀ ਥਾਂ ਤੇ ਜਿਉਂਦੇ ਜਾਗਦੇ ਲੋਕਾਂ ਵਾਸਤੇ ਹਸਪਤਾਲ ਅਤੇ ਸਕੂਲ ਬਣਾਏ ਜਾਣ ।

**(ਜੂਨ 1988)**

---

**ਭੂਤ ਨਾ ਰਹਿੰਦੇ ਮੜੀ ਮਸਾਣੀ**
**ਵਹਿਮ ਫੈਲਾਵੇ ਲੋਟੂ ਢਾਣੀ**

# ਨਾਸਤਕਾਂ ਦੇ ਵੀ ਕੁਝ ਹੱਕ ਹਨ

*– ਨਰਿੰਦਰ ਚਾਹਲ*

ਭਾਰਤ ਵਿਚ ਕਈ ਤਰ੍ਹਾਂ ਦੇ ਧਰਮ ਹਨ । ਇਨ੍ਹਾਂ ਧਰਮਾਂ ਨਾਲ ਸਬੰਧਤ ਮਸਲੇ ਅਕਸਰ ਹੀ ਅਖਬਾਰਾਂ ਦੀਆਂ ਸੁਰਖੀਆਂ ਬਣਦੇ ਰਹਿੰਦੇ ਹਨ । ਕੋਈ ਬਾਣੀ ਦੇ ਪ੍ਰਸਾਰਨ ਦੀ ਮੰਗ ਕਰਦਾ ਹੈ, ਕੋਈ ਵੇਦਾਂ ਦੀ। ਕੋਈ ਇਕ ਸ਼ਹਿਰ ਨੂੰ ਪਵਿੱਤਰ ਕਰਾਰ ਦੇਣ ਦੀ ਮੰਗ ਕਰਦਾ ਹੈ, ਕੋਈ ਦੂਜੇ ਨੂੰ । ਇਕ ਕਹਿੰਦਾ ਹੈ ਸਰਕਾਰ ਸਾਡੇ ਧਰਮ ਨਾਲ ਵਿਤਕਰਾ ਕਰ ਰਹੀ ਹੈ ਦੂਜਾ ਕਹਿੰਦਾ ਸਾਡੇ ਨਾਲ ।

ਪਰ ਧਰਮਾਂ ਦੇ ਇਸ ਰਾਮ ਰੌਲੇ 'ਚ ਬੁਰੀ ਤਰ੍ਹਾਂ ਰੁਲਦੀ ਇਕ ਆਵਾਜ ਹਾਲੇ ਤਕ ਕਿਸੇ ਨਹੀਂ ਸੁਣੀ । ਇਹ ਆਵਾਜ ਹੈ ਉਹਨਾਂ ਘੱਟ ਗਿਣਤੀ ਲੋਕਾਂ ਦੀ, ਜੋ ਇਨ੍ਹਾਂ ਵੱਖ ਵੱਖ ਧਰਮਾਂ 'ਚ ਵਿਸ਼ਵਾਸ ਨਹੀਂ ਰੱਖਦੇ । ਜੋ ਵਿਗਿਆਨਕ ਨਜ਼ਰੀਏ ਦੇ ਧਾਰਨੀ ਹਨ । ਜੋ ਹਰ ਗੱਲ ਨੂੰ ਤਰਕ, ਦਲੀਲ ਤੇ ਵਿਗਿਆਨ ਦੀ ਕਸਵੱਟੀ ਤੇ ਪਰਖਕੇ ਮੰਨਣ 'ਚ ਯਕੀਨ ਰਖਦੇ ਹਨ ਜਿਨ੍ਹਾਂ ਨੂੰ ਆਮ ਤੌਰ ਤੇ ਨਾਸਤਕਾਂ ਦੇ ਨਾਂ ਨਾਲ ਜਾਣਿਆ ਜਾਂਦਾ ਹੈ।

ਇਹ ਨਾਸਤਕ ਵੀ ਧਾਰਮਿਕ ਲੋਕਾਂ ਵਾਂਗ ਭਾਰਤ ਦੇ ਨਾਗਰਿਕ ਹਨ । ਧਾਰਮਿਕ ਲੋਕਾਂ ਵਾਂਗ, ਨਾਸਤਕ ਲੋਕਾਂ ਦੇ ਵੀ ਦਿਲ, ਜਜ਼ਬਾਤ, ਵਿਸ਼ਵਾਸ ਤੇ ਅਕੀਦੇ ਹਨ । ਆਪਣੇ ਕੋਈ ਵੀ ਵਿਚਾਰ ਰੱਖਣ, ਉਨਾਂ ਅਨੁਸਾਰ ਜਿਉਣ ਤੇ ਉਨ੍ਹਾਂ ਨੂੰ ਫੈਲਾਉਣ ਦਾ ਇਨ੍ਹਾਂ ਨੂੰ ਵੀ ਉਨਾਂ ਹੀ ਹੱਕ ਹੈ ਜਿੰਨਾਂ ਕਿਸੇ ਹੋਰ ਨੂੰ । ਨਾਸਤਕਾਂ ਤੋਂ ਤਾਂ ਹਰ ਸਮੇ ਮੰਗ ਕੀਤੀ ਜਾਂਦੀ ਹੈ ਕਿ ਉਹ ਦੂਸਰਿਆਂ ਦੇ ਧਾਰਮਿਕ ਜਜ਼ਬਾਤਾਂ ਦਾ ਹਰ ਤਰ੍ਹਾਂ ਖਿਆਲ ਰੱਖਣ, ਅਜਿਹਾ ਕੁਝ ਨਾ ਕਰਨ ਜਿਸ ਨਾਲ ਕਿਸੇ ਦੇ ਧਰਮ ਨੂੰ ਠੇਸ ਪਹੁੰਚਣ ਦਾ ਡਰ ਹੋਵੇ । ਪਰ ਨਾਸਤਕਾਂ ਪ੍ਰਤੀ ਅਜਿਹੇ ਕਿਸੇ ਮੋੜਵੇਂ ਫਰਜ ਦੀ ਕਿਸੇ ਨੂੰ ਘੱਟ ਹੀ ਕਦੇ ਲੋੜ ਮਹਿਸੂਸ ਹੁੰਦੀ ਹੈ । ਸਾਡਾ ਸੰਵਿਧਾਨ, ਕਾਨੂੰਨ, ਸਰਕਾਰ ਤੇ ਸਮਾਜ ਵੀ ਨਾਸਤਕਾਂ ਨਾਲ ਲਗਾਤਾਰ ਮਤਰੇਆਂ ਵਾਲਾ ਸਲੂਕ ਕਰਦੇ ਆ ਰਹੇ ਹਨ ।

ਭਾਰਤੀ ਸੰਵਿਧਾਨ ਦੁਆਰਾ, ਕੁਝ ਬੰਦਸ਼ਾਂ ਤਹਿਤ ਭਾਰਤ ਦੇ ਹਰ ਨਾਗਰਿਕ ਨੂੰ ਬੋਲਣ ਦੀ ਅਜਾਦੀ ਅਤੇ ਖੁੱਲ੍ਹ ਕੇ ਆਪਣੇ ਵਿਚਾਰ ਪ੍ਰਗਟ ਕਰਨ ਦਾ ਬੁਨਿਆਦੀ ਹੱਕ ਦਿੱਤਾ ਗਿਆ ਹੈ । ਇਸ ਦੇ ਨਾਲ ਹੀ ਸੰਵਿਧਾਨ ਦੇ ਆਰਟੀਕਲ 25-26 ਰਾਹੀ ਹਰ ਨਾਗਰਿਕ ਨੂੰ ਜ਼ਮੀਰ ਦੀ ਆਜਾਦੀ ਦਾ ਹੱਕ ਅਤੇ ਕੋਈ ਵੀ ਧਰਮ ਅਪਨਾਉਣ, ਉਸ ਅਨੁਸਾਰ ਚੱਲਣ ਅਤੇ ਆਪਣੇ ਧਰਮ ਨੂੰ ਪ੍ਰਚਾਰਨ ਦਾ ਹੱਕ ਦਿੱਤਾ ਗਿਆ ਹੈ । ਇਸੇ ਤਰ੍ਹਾਂ ਆਪਣੇ ਧਾਰਮਿਕ ਮਸਲੇ ਆਪੂੰ ਨਜਿੱਠਣਾ, ਚੱਲ ਤੇ ਅਚੱਲ ਜਾਇਦਾਦ ਰੱਖਣ ਤੇ ਖਰੀਦਣ ਦਾ ਹੱਕ ਦਿੱਤਾ ਗਿਆ ਹੈ ।

ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਰਾਹੀ ਧਰਮ ਦੀ ਆਜਾਦੀ ਦੇ ਬੁਨਿਆਦੀ ਹੱਕ ਵਿਚ ਦਖਲ ਅੰਦਾਜ਼ੀ ਕਰਦੇ ਹਰ ਤਰ੍ਹਾਂ ਦੇ ਕਦਮਾਂ ਨੂੰ ਕਾਨੂੰਨੀ ਅਪਰਾਧ ਕਰਾਰ ਦਿੰਦੀਆਂ ਸਖਤ ਸਜਾਵਾਂ ਦੀਂ ਵਿਵਸਥਾ ਕੀਤੀ ਗਈ ਹੈ । ਜਿੰਨਾਂ ਅਨੁਸਾਰ (ਸੰਖੇਪ ਵਿਚ) – ਕਿਸੇ ਦੇ ਧਰਮ ਦੀ ਬੇਇਜ਼ਤੀ ਕਰਨ ਦੇ ਇਰਾਦੇ ਨਾਲ ਪੂਜਾ ਦੀ ਜਗ੍ਹਾ ਨੂੰ ਨੁਕਸਾਨ ਪਹੁੰਚਾਣਾ ਜਾਂ ਅਪਵਿੱਤਰ ਕਰਨਾ ਜੁਰਮ ਹੈ। ਕਿਸੇ ਦੇ ਧਾਰਮਿਕ ਜਜ਼ਬਾਤਾਂ ਨੂੰ ਜਾਣ ਬੁੱਝ ਕੇ ਤੇ ਬੁਰੀ ਭਾਵਨਾ ਨਾਲ ਚੋਟ ਪਹੁੰਚਾਣ ਦੇ ਇਰਾਦੇ ਨਾਲ ਜਬਾਨੀ ਜਾਂ ਲਿਖਤੀ ਸ਼ਬਦਾਂ, ਸੰਕੇਤਾਂ ਜਾਂ ਹੋਰ ਜਾਹਰ ਰੂਪਾਂ ਜਾਂ ਕਿਸੇ ਵੀ ਹੋਰ ਢੰਗ ਰਾਹੀ ਉਸ ਦੇ ਧਰਮ ਜਾਂ ਧਾਰਮਿਕ ਵਿਸਵਾਸ਼ਾਂ ਦੀ ਤੌਹੀਨ ਜਾਂ ਤੌਹੀਨ ਦੀ ਕੋਸ਼ਿਸ਼ ਕਰਨਾ ਜੁਰਮ ਹੈ । ਧਾਰਮਿਕ ਪੂਜਾ ਜਾਂ ਧਾਰਮਿਕ ਰਸਮਾਂ ਲਈ ਜੁੜੇ ਕਿਸੇ ਇਕੱਠ 'ਚ ਸੁਚੇਤ ਰੂਪ 'ਚ ਵਿਘਨ ਪਾਉਣਾ ਜੁਰਮ ਹੈ । ਕਿਸੇ ਦਾ ਦਿਲ ਦੁਖਾਉਣ ਜਾਂ ਕਿਸੇ ਦੇ ਧਰਮ ਦੀ ਤੌਹੀਨ ਕਰਨ ਦੇ ਇਰਾਦੇ ਨਾਲ ਜਾਂ ਇਸ ਦਾ ਗਿਆਨ ਹੁੰਦਿਆਂ ਕਿ ਅਜਿਹਾ ਕਰਨ ਨਾਲ ਕਿਸੇ ਦਾ ਦਿਲ ਦੁਖਣ ਜਾਂ ਧਰਮ ਦੀ ਤੌਹੀਨ ਹੋਣ ਦੀ ਸੰਭਾਵਨਾ ਹੈ, ਕਿਸੇ ਪੂਜਾ ਦੇ ਸਥਾਨ ਜਾਂ ਕਬਰਸਤਾਨ ਜਾਂ ਅਜਿਹੀ ਜਗ੍ਹਾ ਜਿਥੇ ਮੋਇਆਂ ਦਾ ਕਿਰਿਆ–ਕਰਮ ਕੀਤਾ ਜਾਂਦਾ ਹੈ, ਮੋਇਆਂ ਦੇ ਸਰੀਰ ਰੱਖੇ ਜਾਂਦੇ ਹਨ; ਅਨੁਚਿਤ ਦਖਲ ਅੰਦਾਜੀ ਕਰਨਾ, ਲਾਸ਼ ਦੀ ਬੇਇਜ਼ਤੀ ਕਰਨਾ, ਮਰਨੇ ਦੀਆਂ ਰਸਮਾਂ ਲਈ ਜੁੜੇ ਲੋਕਾਂ ਲਈ ਰੁਕਾਵਟ ਖੜੀ ਕਰਨਾ ਜੁਰਮ ਹੈ । ਕਿਸੇ ਬੰਦੇ ਦੇ ਧਾਰਮਿਕ ਜਜ਼ਬਾਤਾਂ ਨੂੰ ਜਖਮੀ ਕਰਨ ਦੇ ਸੋਚੇ ਸਮਝੇ ਇਰਾਦੇ ਨਾਲ; ਕੋਈ ਸ਼ਬਦ ਕਹਿਣਾ, ਉਸ ਦੀ ਸੁਣਨ ਸੀਮਾ 'ਚ ਕੋਈ ਆਵਾਜ ਕੱਢਣਾ ਉਸ ਦੇ ਦਿਸਹੱਦੇ 'ਚ ਕੋਈ ਹਰਕਤ ਕਰਨਾ ਜਾਂ ਉਸ ਸਾਹਵੇਂ ਕੋਈ ਚੀਜ਼ ਰੱਖਣਾ ਜੁਰਮ ਹੈ । ਇਨ੍ਹਾਂ ਜੁਰਮਾਂ ਲਈ ਦੋਹਾਂ ਵਿਚੋਂ ਕਿਸੇ ਇਕ ਪ੍ਰਕਾਰ ਦੀ ਇਕ ਸਾਲ ਤੋਂ ਲੈ ਕੇ ਤਿੰਨ ਸਾਲ ਦੀ ਸਜਾ ਜਾਂ ਜੁਰਮਾਨਾਂ ਜਾਂ ਇਕੋ ਸਮੇਂ ਦੋਵੇਂ ਸਜਾਵਾਂ ਦੀ ਵਿਵਸਥਾ ਕੀਤੀ ਗਈ ਹੈ । ਜਾਬਤਾ ਫੌਜਦਾਰੀ ਦੀ ਧਾਰਾ 95 ਮੁਤਾਬਿਕ ਰਾਜ ਸਰਕਾਰ ਨੂੰ ਅਜਿਹੇ ਕਿਸੇ ਅਖਬਾਰ, ਕਿਤਾਬ ਜਾਂ ਦਸਤਾਵੇਜ਼ ਨੂੰ ਜਬਤ ਕਰਨ ਦਾ ਅਧਿਕਾਰ ਹੈ ਜਿਸ ਵਿਚ ਭਾਰਤੀ ਦੰਡਾਵਲੀ ਦੀ ਧਾਰਾ 295 ਦੇ ਅਨੁਸਾਰ ਦੰਡ ਦੇਣ ਯੋਗ ਸਮੱਗਰੀ ਛਪੀ ਹੋਵੇ ।

ਭਾਰਤ ਦੇ ਵਿਆਹ ਸਬੰਧੀ ਕਾਨੂੰਨ ਵੀ ਵਖ ਵਖ ਧਰਮਾਂ ਤੇ ਅਧਾਰਤ ਹਨ । ਇਹ ਕਾਨੂੰਨ ਸਿਰਫ ਸਬੰਧਤ ਧਰਮ ਦੀਆਂ ਧਾਰਮਿਕ ਹਦਾਇਤਾਂ ਅਨੁਸਾਰ ਸਿਰੇ ਚੜ੍ਹਾਏ ਵਿਆਹ ਨੂੰ ਹੀ ਕਾਨੂੰਨੀ ਮਾਨਤਾ ਪ੍ਰਦਾਨ ਕਰਦੇ ਹਨ । ਸਿਰਫ ਫੁੱਲਾਂ ਦੇ ਹਾਰਾਂ ਨਾਲ ਕੀਤੇ ਗਏ ਵਿਆਹ ਕਾਨੂੰਨ ਦੀਆਂ ਨਜਰਾਂ ਵਿਚ ਕੋਈ ਅਰਥ ਨਹੀ ਰਖਦੇ । ਸਪੈਸ਼ਲ ਮੈਰਿਜ ਐਕਟ 1954 ਰਾਹੀ ਇਨ੍ਹਾਂ ਧਾਰਮਿਕ ਰਵਾਇਤਾਂ ਤੋਂ ਬਿਨਾਂ ਵਿਆਹ ਤਾਂ ਕਰਵਾਇਆ ਜਾ ਸਕਦਾ ਹੈ ਪਰ ਇਉਂ ਕਰਨ ਲਈ ਪਹਿਲਾਂ ਵਿਆਹ ਅਫਸਰ ਦੇ ਦਫਤਰ ਦੇ ਧੱਕੇ ਖਾਣੇ ਪੈਂਦੇ ਹਨ, ਕਈ ਤਰ੍ਹਾਂ ਦੀਆਂ ਕਾਗਜ਼ੀ ਕਾਰਵਾਈਆਂ ਕਰਨੀਆਂ ਪੈਂਦੀਆਂ ਹਨ ਤੇ ਫਿਰ ਜਾਇਦਾਦ ਸਬੰਧੀ ਆਪਣੇ ਹੱਕਾਂ ਦੇ ਮਾਮਲੇ 'ਚ ਵੀ ਹਾਰ ਖਾਣੀ ਪੈਂਦੀ ਹੈ । ਸਹੁੰ ਦੇ ਕਾਨੂੰਨ ਮੁਤਾਬਿਕ ਕਿਸੇ ਅਦਾਲਤ 'ਚ ਗੁਆਹੀ ਦੇਣ ਸਮੇਂ ਸਹੁੰ ਖਾਣੀ ਪੈਂਦੀ ਹੈ ਜਾਂ ਕੋਈ ਹੋਰ ਪਾਕ ਵਚਨ ਕਰਨਾ ਪੈਂਦਾ ਹੈ । ਅਦਾਲਤਾਂ ਜਾਂ ਹੋਰ ਦਫਤਰੀ ਕੰਮਾਂ ਕਾਜਾਂ ਲਈ ਆਮ ਮੰਗੇ ਜਾਂਦੇ ਹਲਫੀਆ ਬਿਆਨਾਂ 'ਚ ਵੀ ਸਹੁੰ ਜਾਂ ਪਾਕ ਵਚਨ ਰਾਹੀਂ ਆਪਣੀ ਗੱਲ ਕਹਿਣੀ ਪੈਂਦੀ ਹੈ ।

ਇਸ ਤੋਂ ਸਪਸ਼ਟ ਜਾਹਰ ਹੁੰਦਾ ਹੈ ਕਿ ਭਾਰਤ ਵਿਚ ਧਾਰਮਿਕ ਆਜਾਦੀ ਦੇ ਹੱਕ ਨੂੰ ਤਾਂ ਸੰਵਿਧਾਨਕ ਤੇ ਕਾਨੂੰਨੀ ਤੌਰ ਤੇ ਤਸਲੀਮ ਕਰ ਲਿਆ ਗਿਆ ਹੈ ਅਤੇ ਇਸ ਵਿਚ ਕਿਸੇ ਕਿਸਮ ਦੀ ਬਾਹਰੀ ਦਖਲ ਅੰਦਾਜੀ ਨੂੰ ਕਾਨੂੰਨੀ ਅਪਰਾਧ ਕਰਾਰ ਦਿੰਦਿਆਂ ਸਖਤ ਸਜਾਵਾਂ ਦੀ ਵਿਵਸਥਾ ਕੀਤੀ ਗਈ ਹੈ । ਪਰ ਨਾਸਤਕ ਲੋਕਾਂ ਨੂੰ ਅਜਿਹੇ ਕਿਸੇ ਸੰਵਿਧਾਨਕ ਤੇ ਕਾਨੂੰਨੀ ਹੱਕਾਂ ਤੋਂ ਸਿਰਫ਼ ਵਿਰਵਾ ਹੀ ਨਹੀਂ ਰੱਖਿਆ ਸਗੋਂ ਚਹੁੰ ਕੰਨੀਉਂ ਹੁੰਦੇ ਧਾਰਮਿਕ ਪ੍ਰਚਾਰ ਮੂਹਰੇ ਜ਼ੀਭ ਕੱਟ ਕੇ ਸੁੱਟ ਦਿੱਤਾ ਗਿਆ ਹੈ । ਉਹਨਾਂ ਨੂੰ ਇਹ ਪ੍ਰਚਾਰ ਸੁਣਨਾ ਤਾਂ ਪੈਣਾ ਹੈ ਕਿਉਂਕਿ ਧਰਮ ਪ੍ਰਚਾਰ ਦੀ ਆਜਾਦੀ ਹੈ । ਪਰ ਉਹ ਬੋਲ ਕੁਝ ਨਹੀ ਸਕਦੇ । ਕਿਉਂਕਿ ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਸਦਕਾ ਧਰਮ ਵਿਰੋਧੀ ਪ੍ਰਚਾਰ ਦੀ ਮਨਾਹੀ ਹੈ । ਇੰਜ ਸੰਵਿਧਾਨ ਦੇ ਆਰਟੀਕਲ 25 ਅਤੇ ਭਾਰਤੀ ਦੰਡਾਵਲੀ ਦੀਆਂ ਧਾਰਾਵਾਂ 295 ਤੋਂ 298 ਰਾਹੀਂ ਨਾਸਤਕ ਲੋਕਾਂ ਦੇ ਬੋਲਣ ਅਤੇ ਖੁੱਲ ਕੇ ਵਿਚਾਰ ਰੱਖਣ ਦੇ ਬੁਨਿਆਦੀ ਹੱਕ ਨੂੰ ਵੀ ਬੁਰੀ ਤਰ੍ਹਾਂ ਛਾਂਗ ਦਿੱਤਾ ਗਿਆ ਹੈ। ਵਿਆਹ ਸਬੰਧੀ ਕਾਨੂੰਨਾਂ ਰਾਹੀ ਧਾਰਮਕ ਰਵਾਇਤਾਂ ਨੂੰ ਨਾਸਤਿਕਾਂ ਸਿਰ ਜਬਰੀ ਮੜ੍ਹ ਦਿੱਤਾ ਗਿਆ ਹੈ । ਭਾਰਤੀ ਸੰਵਿਧਾਨ ਤੇ ਕਾਨੂੰਨ ਦੀਆਂ ਨਜ਼ਰਾਂ ਵਿਚ ਨਾਸਤਕ ਲੋਕਾਂ ਦੀ ਕੋਈ ਨਵੇਕਲੀ ਪਹਿਚਾਣ ਨਹੀ ਕੋਈ ਵੱਖਰੀ ਹੋਂਦ ਨਹੀ । ਉਨਾਂ ਦੇ ਵਿਚਾਰਾਂ ਦਾ ਨਿਰਾਦਰ ਕਰਨਾ, ਉਨ੍ਹਾਂ ਦੀਆਂ ਭਾਵਨਾਵਾਂ ਨੂੰ ਠੇਸ ਪਹੁੰਚਾਉਣਾ ਉਨ੍ਹਾਂ ਨੂੰ ਆਪਣੇ ਵਿਸ਼ਵਾਸ਼ਾਂ ਅਨੁਸਾਰ ਜਿਉਣੋ ਰੋਕਣਾ ਕੋਈ ਜੁਰਮ ਨਹੀਂ ਤੇ ਭਾਰਤ ਦੀ ਕਿਸੇ ਅਦਾਲਤ 'ਚ ਇਸਦੀ ਕੋਈ ਕਾਨੂੰਨੀ ਚਾਰਾਜੋਈ ਨਹੀ ।

ਸਿਰਫ ਸੰਵਿਧਾਨ ਤੇ ਕਾਨੂੰਨ ਹੀ ਨਹੀਂ , ਸਮੇਂ ਦੀਆਂ ਸਰਕਾਰਾਂ ਵੀ ਸਦਾ ਸਕੇ ਪੁਤਰਾਂ ਵਾਂਗ ਇਨ੍ਹਾਂ ਧਰਮਾਂ ਦੇ ਸਿਰ ਤੇ ਹੱਥ ਰੱਖਦੀਆਂ ਹਨ । ਧਾਰਮਿਕ ਸਮਾਗਮਾਂ ਤੇ ਧਾਰਮਿਕ ਅਸਥਾਨਾਂ ਲਈ ਸਰਕਾਰੀ ਖਜਾਨੇ ਤੇ ਸਰਕਾਰੀ ਸਾਧਨਾਂ ਦੀ ਵਰਤੋਂ ਅਕਸਰ ਹੀ ਕੀਤੀ ਜਾਂਦੀ ਹੈ । ਰਾਸ਼ਟਰਪਤੀ, ਪ੍ਰਧਾਨ ਮੰਤਰੀ ਤੋਂ ਲੈ ਕੇ ਥੱਲੇ ਦੀ ਪੱਧਰ ਤਕ ਦੇ ਸਰਕਾਰੀ ਅਧਿਕਾਰੀ, ਕਿਸੇ ਵੀ ਕਿਸਮ ਦੇ ਧਾਰਮਿਕ ਸਮਾਗਮ ਵਿਚ ਬਿਰਾਜਮਾਨ ਹੋਣ ਦਾ ਘੱਟ ਵਧ ਹੀ ਮੌਕਾ ਖੁੰਝਣ ਦਿੰਦੇ ਹਨ । ਰੇਡੀਓ ਅਤੇ ਟੀ.ਵੀ. ਧਾਰਮਿਕ ਤੇ ਈਸ਼ਵਰਵਾਦੀ ਸਿਧਾਂਤਾਂ ਦੇ ਪ੍ਰਚਾਰ ਦਾ ਜਬਰਦਸਤ ਹਥਿਆਰ ਬਣੇ ਹੋਏ ਹਨ । ਵਿਦਿਅਕ ਢਾਂਚੇ ਰਾਹੀਂ ਧਾਰਮਿਕ ਤੇ ਅਧਿਆਤਮਕ ਨਜਰੀਏ ਦੀ ਪੁੱਠ ਬੜੀ ਸੂਖਮਤਾ ਨਾਲ ਕੋਮਲ ਵਿਦਿਆਰਥੀ ਮਨਾਂ ਤੇ ਚਾੜ੍ਹੀ ਜਾਂਦੀ ਹੈ । ਸਾਡੀਆਂ ਫਿਲਮਾਂ ਵੀ ਆਮ ਤੌਰ ਤੇ ਇਸ ਨਜਰੀਏ ਦੁਆਲੇ ਹੀ ਘੁੰਮਦੀਆਂ ਹਨ । ਮਸਲਾ ਚਾਹੇ ਦੇਸ਼ ਦੀ ਏਕਤਾ ਦਾ ਹੋਵੇ ਜਾਂ ਅਖੰਡਤਾ ਦਾ ਜਾਂ ਭਾਈਚਾਰਕ ਏਕਤਾ ਦਾ, ਇਹਦੀ ਵਜ਼ਾਹਤ ਵਖ ਵਖ ਧਰਮਾਂ ਦੇ ਸਲੋਕਾਂ ਸ਼ਬਦਾਂ ਤੇ ਹਵਾਲਿਆਂ ਰਾਹੀਂ ਹੀ ਕੀਤੀ ਜਾਂਦੀ ਹੈ ਹੈ । ਗੱਲ ਕੀ ਧਰਮ ਭਾਰਤੀ ਸਮਾਜ ਤੇ ਸਿਆਸਤ ਦਾ ਧੁਰਾ ਬਣਿਆ ਹੋਇਆ ਹੈ ।

ਇਥੇ ਹੀ ਬਸ ਨਹੀਂ ਸਾਡੇ ਸਮਾਜ ਤੇ ਪਰਿਵਾਰ ਦੀ ਹਰ ਅਹਿਮ ਸਰਗਰਮੀ ਵਿਚ ਧਰਮ ਦਾ ਬੋਲਬਾਲਾ ਹੈ । ਜੰਮਣਾ, ਵਿਆਹ, ਮਰਨਾ, ਹਰ ਕਿਤੇ ਧਾਰਮਿਕ ਰਸਮਾਂ ਦਾ ਪਹਿਰਾ ਹੈ । ਮੁੱਖ ਧਰਮਾਂ ਦੇ ਨਾਲ ਨਾਲ ਵੱਖ ਵੱਖ ਕਿਸਮ ਦੇ ਸਾਧ ਸੰਤ ਯੋਗੀ ਬਾਬੇ ਤੇ ਇਨਾਂ ਦੇ ਪੰਥ, ਸਾਡੀ ਸਮਾਜਿਕ ਜ਼ਿੰਦਗੀ ਨੂੰ ਲਗਾਤਾਰ ਪ੍ਰਭਾਵਤ ਕਰ ਰਹੇ ਹਨ । ਇਸ ਸਭ ਕਾਸੇ ਦੇ ਰਲਵੇਂ ਅਸਰ ਹੇਠ ਅਜ ਲਗਭਗ ਸਭ ਸਮਾਜਕ ਕਾਰਜ, ਸਮਾਜਿਕ ਇਕੱਠ, ਧਾਰਮਿਕ ਰੰਗਤ ਵਿਚ ਰੰਗੇ ਜਾ ਚੁਕੇ ਹਨ। ਭਾਈਚਾਰੇ 'ਚ ਰਹਿੰਦਿਆਂ ਹਰ ਮਨੁੱਖ ਨੂੰ ਇਨ੍ਹਾਂ ਸਮਾਜਿਕ ਕਾਰਜਾਂ ਵਿਚ ਸ਼ਰੀਕ ਹੋਣਾ ਪੈਂਦਾ ਹੈ । ਪਰ ਇਨ੍ਹਾਂ ਸਮਾਜਿਕ ਕਾਰਜਾਂ 'ਚ ਸ਼ਰੀਕ ਹੁੰਦੇ ਨਾਸਤਕ ਵਿਚਾਰਾਂ ਵਾਲੇ ਲੋਕਾਂ ਲਈ ਇਕ ਅਜੀਬ ਸਮੱਸਿਆ ਖੜੀ ਹੋ ਜਾਂਦੀ ਹੈ ਕਿ ਉਹ ਆਪਣੇ ਵਿਚਾਰਾਂ ਅਕੀਦਿਆਂ ਤੋਂ ਉਲਟ ਜਾ ਕੇ ਸਮਾਜਕ ਕਾਰਜਾਂ ਨਾਲ ਇਕ ਮਿੱਕ ਹੋਈਆਂ ਇਨਾਂ ਧਾਰਮਿਕ ਰਸਮਾਂ ਰਵਾਇਤਾਂ ਨੂੰ ਮੰਨਣ ਜਾਂ ਨਾ ਮੰਨਣ ? ਜੇ ਸਮਾਜਕ ਦਬਾਅ ਹੇਠ ਆ ਕੇ ਇਨ੍ਹਾਂ ਨੂੰ ਮੰਨਣ ਦਾ ਰਾਹ ਚੁਣਦੇ ਹਨ ਤਾਂ ਉਨ੍ਹਾਂ ਨੂੰ ਆਪਣੇ ਆਪ ਨੂੰ ਬੁਰੀ ਤਰ੍ਹਾਂ ਮਾਰਨਾ ਪੈਂਦਾ ਹੈ, ਸ਼ਰਧਾ ਦਾ ਢੌਂਗ ਰਚਨਾ ਪੈਂਦਾ ਹੈ । ਆਪਣੇ ਵਿਸ਼ਵਾਸ ਨਾਲ ਆਪਣੇ ਹੱਥੀਂ ਖਿਲਵਾੜ ਕਰਨਾ ਪੈਂਦਾ ਹੈ।ਜੇ ਅਜਿਹਾ ਨਹੀਂ ਕਰਦੇ ਤਾਂ ਧਾਰਮਕ ਲੋਕਾਂ ਦੀ ਕਰੋਪੀ ਮੁੱਲ ਲੈਣੀ ਪੈਂਦੀ ਹੈ, ਭਾਈਚਾਰੇ ਦਾ ਮੂੰਹ ਵਿੰਗਾ ਕਰਨਾ ਪੈਂਦਾ ਹੈ, ਕਿਉਂਕਿ ਉਨ੍ਹਾਂ ਦੀ ਅਜਿਹੀ ਹਰਕਤ ਨੂੰ ਧਾਰਮਿਕ ਲੋਕਾਂ ਵਲੋਂ ਅਕਸਰ ਹੀ ਆਪਣੇ ਧਰਮ ਦਾ ਅਪਮਾਨ ਸਮਝਿਆ ਜਾਂਦਾ ਹੈ।

ਇੰਜ ਅਸੀਂ ਵੇਖਦੇ ਹਾਂ ਕਿ ਧਰਮ, ਰਾਜ ਤੇ ਸਮਾਜ ਸਾਰਿਆਂ ਨੇ ਰਲਕੇ ਇਕ ਅਜਿਹਾ ਮਹੌਲ ਸਿਰਜਿਆ ਹੋਇਆ ਹੈ ਕਿ ਭਾਰਤ ਸਿਰਫ ਧਾਰਮਿਕ ਲੋਕਾਂ ਦਾ ਦੇਸ਼ ਬਣ ਕੇ ਰਹਿ ਗਿਆ ਹੈ । ਨਾਸਤਕਾਂ ਦੇ ਨਾਂ ਨਾਲ ਜਾਣੇ ਜਾਂਦੇ ਲੋਕਾਂ ਲਈ ਆਪਣੀ ਮਰਜੀ ਤੇ ਵਿਚਾਰਾਂ, ਵਿਸ਼ਵਾਸਾਂ ਅਨੁਸਾਰ ਜਿਊਣਾ ਜੇ ਅਸੰਭਵ ਨਹੀਂ ਤਾਂ ਦੁੱਭਰ ਜ਼ਰੂਰ ਹੋ ਨਿਬੜਿਆ ਹੈ । ਇਨ੍ਹਾਂ ਲੋਕਾਂ ਦੇ ਵਿਚਾਰਾਂ, ਅਕੀਦਿਆਂ ਦਾ ਮਾੜਾ ਮੋਟਾ ਖਿਆਲ ਰੱਖਣ ਦੀ ਗੱਲ ਤਾਂ ਦੂਰ ਰਹੀ ਸਗੋਂ ਉਨਾਂ ਨੂੰ ਪੈਰ ਪੈਰ ਤੇ ਆਪਣੇ ਵਿਚਾਰਾਂ ਤੋਂ ਉਲਟ ਵਿਚਾਰਾਂ ਨੂੰ ਕਬੂਲਣ, ਇਨਾਂ ਦੀ ਈਨ ਮੰਨਣ ਤੇ ਇਨਾਂ ਦੀ ਤਾਬਿਆ 'ਚ ਚੱਲਣ ਲਈ ਮਜਬੂਰ ਕੀਤਾ ਜਾਂਦਾ ਹੈ ।

(ਸਫਾ 20 ਦੀ ਬਾਕੀ)

**ਕੁਝ ਧਿਆਨ ਯੋਗ ਗੱਲਾਂ** :ਜਿਸ ਤਰ੍ਹਾਂ ਉਪਰੋਕਤ ਜਾਣਕਾਰੀ ਤੋਂ ਅਸੀਂ ਇਹ ਸਮਝ ਤਾਂ ਬਣਾ ਲਈ ਹੈ ਕਿ ਨਸ਼ਈ ਬਣਨ ਲਈ ਕੁਝ ਕਾਰਨ ਜਾਂ ਦਬਾਅ ਵਿਅਕਤੀ ਨੂੰ ਪ੍ਰੇਰਤ ਕਰਦੇ ਹਨ । ਸੋ ਮਨੋਚਕਿਤਸਕ ਸ੍ਰੀ ਰਾਜ ਕੁਮਾਰ ਨੇ ਨਸ਼ੇ ਤੋਂ ਬਚਣ ਲਈ ਕੁਝ ਵਿਸ਼ੇਸ਼ ਸੁਝਾਅ ਦਿੱਤੇ ਜੋ ਇਸ ਪ੍ਰਕਾਰ ਹਨ :

੧ ਨੌਜਵਾਨਾਂ ਨੂੰ ਉਚਿਤ ਸੈਕਸ ਵਿਦਿਆ ਦਿੱਤੀ ਜਾਵੇ ।

੨ ਨਸ਼ਿਆਂ ਦੀਆਂ ਅਲਾਮਤਾਂ ਬਾਰੇ ਸੁਚੇਤ ਕੀਤਾ ਜਾਵੇ ।

੩ ਨਸ਼ਿਆਂ ਨੂੰ ਕੇਵਲ ਮਜ਼ਾਕ ਦੇ ਤੌਰ ਤੇ ਵੀ ਵਰਤਣ ਦੀ ਆਗਿਆ ਨਾ ਦਿੱਤੀ ਜਾਵੇ ।

੪ ਹਰ ਵਿਅਕਤੀ ਨੂੰ ਉਸਦੇ ਪ੍ਰੀਵਾਰ ਵਿਚ ਯੋਗ ਮਾਨਤਾ ਮਿਲੇ ।

੫ ਘਰੇਲੂ ਲੜਾਈ ਝਗੜਿਆਂ ਨੂੰ ਸਾਰਥਿਕ ਢੰਗ ਦੁਆਰਾ ਹੱਲ ਕੀਤਾ ਜਾਵੇ ।

੬ ਪਰੀਵਾਰ ਵਿਚ ਹਰ ਵਿਅਕਤੀ ਦੇ ਕੰਮ ਦੇ ਦਬਾਅ ਨੂੰ ਘਟਾਇਆ ਜਾਵੇ ।

੭ ਕਿਸੇ ਇਕ ਵਿਅਕਤੀ ਉਪਰ ਜ਼ਿੰਮੇਵਾਰੀਆਂ ਦਾ ਬੋਝ ਨਾ ਪੈਣ ਦਿੱਤਾ ਜਾਵੇ।

੮ ਨਸ਼ੇ ਕਾਰਨ ਹੋਣ ਵਾਲੇ ਸਰੀਰਕ ਨੁਕਸਾਨ ਪ੍ਰਤੀ ਸੁਚੇਤ ਕੀਤਾ ਜਾਵੇ ।

੯ ਨਸ਼ਈ ਹੋ ਚੁੱਕੇ ਵਿਅਕਤੀ ਦੇ ਇਲਾਜ ਲਈ ਜ਼ਰੂਰੀ ਹੈ ਕਿ ਸਭ ਤੋਂ ਪਹਿਲਾਂ ਉਸਦੇ ਸਵੈ ਨੂੰ ਜਗਾਇਆ ਜਾਵੇ । ਉਸ ਅੰਦਰ ਨਸ਼ੇ ਪ੍ਰਤੀ ਨਫਰਤ ਭਰੀ ਜਾਵੇ ।

੧੦ ਨਸ਼ਈ ਵਿਅਕਤੀ ਦੀ ਸਮਾਜਿਕ ਮਾਨਤਾ ਬਹਾਲ ਕਰਨ ਦਾ ਯਤਨ ਕੀਤਾ ਜਾਵੇ । ਉਸਦੀ ਕਮਜ਼ੋਰ ਸ਼ਖਸ਼ੀਅਤ ਨੂੰ ਬਲ ਦਿੱਤਾ ਜਾਵੇ ।

੧੧ ਹਰੇਕ ਨਸ਼ਾ ਨਿਪੁੰਸਕਤਾ ਨੂੰ ਵਧਾਉਂਦਾ ਹੈ ਇਹ ਗੱਲ ਪ੍ਰਚਾਰਨ ਦੀ ਲੋੜ ਹੈ ।

੧੨ ਹਰ ਵਿਅਕਤੀ ਨੂੰ ਆਪਣਾ ਆਪ ਫਰੋਲਕੇ ਮਾਨਸਿਕ ਖੁਸ਼ੀ ਦੇਣ ਵਾਲਾ ਕੋਈ ਇਕ ਅੱਧ ਸਾਰਥਿਕ ਰੁਝੇਵਾਂ (ਸ਼ੌਂਕ) ਪਾਲਣਾ ਚਾਹੀਦਾ ਹੈ ਜਿਹੜਾ ਉਹਨਾਂ ਦੀ ਰੋਜ਼ਮਰਾ ਦੀ ਜ਼ਿੰਦਗੀ ਵਿਚ ਉਤੇਜਨਾ ਪੈਦਾ ਕਰੇ ।



# ਨਸ਼ਾ ਸਾਡੇ ਲਈ ਕਿੰਨਾ ਖਤਰਨਾਕ

– ਬਲਵਿੰਦਰ ਬਰਨਾਲਾ

ਸਾਡੇ ਲੋਕਾਂ ਵਿਚ ਇਹ ਧਾਰਨਾ ਪਾਈ ਜਾਂਦੀ ਹੈ ਕਿ ਆਦਤ ਦਾ ਕਿਸੇ ਬੇਲੋੜੀ ਹੱਦ ਤੱਕ ਵਧ ਜਾਣਾ ਜਿਥੇ ਮਨੁੱਖ ਲਈ ਸਮੱਸਿਆਵਾਂ ਖੜੀਆਂ ਕਰਦਾ ਹੈ ਉਥੇ ਉਸਦੇ ਸਮਾਜਿਕ ਘੇਰੇ ਵਿਚ ਵੀ ਮਨੁੱਖ ਦੀ ਅਲਹਿਦਗੀ ਦੇ ਬੀਜ ਉੱਗਣ ਲੱਗ ਪੈਂਦੇ ਹਨ । ਅਸੀਂ ਸਧਾਰਨ ਰੂਪ ਵਿਚ ਗੱਲਾਂ ਕਰਨ ਵਾਲੇ ਵਿਅਕਤੀ ਤੋਂ ਉਕਤਾਂਉਂਦੇ ਨਹੀਂ । ਸਾਧਾਰਨ ਰੂਪ ਵਿਚ ਗੱਲਾਂ ਕਰਨ ਵਾਲਾ ਵਕਤਾ ਆਪਣੀ ਗੱਲ ਦੇ ਪੂਰੀ ਹੋਣ ਤੇ ਸਰੋਤਾ ਵੀ ਬਣਦਾ ਰਹਿੰਦਾ ਹੈ। ਪਰੰਤੂ ਉਹ ਵਿਅਕਤੀ ਜਿਹੜਾ ਹਰ ਥਾਂ ਹਰ ਪਾਰਟੀ ਵਿਚ ਕੇਵਲ ਆਪਣੀ ਹੀ ਮਾਰਦਾ ਰਹਿੰਦਾ ਹੈ ਉਸ ਤੋਂ ਸਭ ਕੰਨੀ ਛੁਡਵਾਉਣ ਦਾ ਯਤਨ ਕਰਨ ਲੱਗ ਜਾਂਦੇ ਹਨ । ਭਾਵ ਬੇਲੋੜਾ ਬੋਲਣ ਦੀ ਆਦਤ ਦੂਸਰਿਆਂ ਨੂੰ ਚੁਭਦੀ ਹੈ ।

ਪਰੰਤੂ ਨਸ਼ੇ ਦੀ ਧੱਤ (ਆਦਤ) ਤਾਂ ਇਕ ਅਜਿਹੀ ਆਦਤ ਹੈ ਕਿ ਜਿਥੇ ਇਹ ਸਵੈ-ਨਸ਼ਈ ਵਿਅਕਤੀ ਦਾ ਜੀਵਨ ਨਾਸ਼ ਕਰਦੀ ਹੈ ਉਥੇ ਸਮਾਜ ਲਈ ਵੀ ਇਕ ਚੈਲਿੰਜ ਬਣ ਜਾਂਦੀ ਹੈ । ਨਸ਼ਈ ਵਿਅਕਤੀ ਦਾ ਇਕੋ ਇਕ ਨਿਸ਼ਾਨਾ ਸਿਰਫ ਨਸ਼ਾ ਪ੍ਰਾਪਤੀ ਹੀ ਰਹਿ ਜਾਂਦਾ ਹੈ । ਉਸਦੇ ਸਰੀਰ ਦਾ ਕੋਈ ਵੀ ਜੀਵਤ ਸੈੱਲ ਇਸ ਲਤ ਦੇ ਪ੍ਰਭਾਵ ਤੋਂ ਨਹੀਂ ਬਚ ਸਕਦਾ । ਜਿਥੇ ਨਸ਼ਾ ਉਸਦੇ ਸਰੀਰ ਦੇ ਹਰੇਕ ਅੰਗ ਦਾ ਭਾਰੀ ਨੁਕਸਾਨ ਕਰਦਾ ਹੈ ਅਤੇ ਸਰੀਰ ਅੰਦਰ ਕਈ ਖਤਰਨਾਕ ਰੁਝਾਨਾਂ ਨੂੰ ਜਨਮ ਦਿੰਦਾ ਹੈ ਉਥੇ ਉਸਦੀ ਪ੍ਰੀਵਾਰਕ ਜ਼ਿੰਦਗੀ ਵੀ ਲੜਖੜਾਕੇ ਰਹਿ ਜਾਂਦੀ ਹੈ। ਨਸ਼ਈ ਵਿਅਕਤੀ ਜਿਉਂ ਜਿਉਂ ਸਮਾਜ ਤੋਂ ਕਟਦਾ ਜਾਂਦਾ ਹੈ ਤਿਉਂ ਤਿਉਂ ਨਸ਼ੇ ਪ੍ਰਤੀ ਉਸਦੀ ਮਾਨਸਿਕ ਨਿਰਭਰਤਾ ਵੀ ਵਧਦੀ ਜਾਂਦੀ ਹੈ। ਬੱਸ ਫਿਰ ਇਕ ਸਟੇਜ ਅਜਿਹੀ ਆ ਜਾਂਦੀ ਹੈ ਕਿ ਭਾਵੇਂ ਉਹ ਆਪਣੀ ਬਚੀ ਖੁਚੀ ਦਿਮਾਗੀ ਸ਼ਕਤੀ ਤੇ ਦਬਾ ਪਾ ਕੇ ਕਈ ਵਾਰ ਇਸ ਤੋਂ ਪਾਸੇ ਹਟਣ ਬਾਰੇ ਸੋਚਦਾ ਵੀ ਹੈ ਅਤੇ ਸਮਾਜ ਅੰਦਰ ਆਪਣੀ ਪਹਿਲੀ ਮਾਨਤਾ ਵੀ ਚਾਹੁੰਦਾ ਹੈ ਪਰੰਤੂ ਇਸਤੋਂ ਉਹ ਇਤਨੀ ਦੂਰ ਜਾ ਚੁੱਕਿਆ ਹੁੰਦਾ ਹੈ ਕਿ ਬਿਨਾਂ ਕਿਸੇ ਬਾਹਰੀ ਸਹਿਯੋਗ ਦੇ ਉਹ ਅਜਿਹਾ ਕਰਨ ਤੋਂ ਅਸਮਰਥ ਹੁੰਦਾ ਹੈ। ਨਸ਼ਾ ਕੋਈ ਵੀ ਘੱਟ ਵੱਧ ਖਤਰਨਾਕ ਨਹੀਂ ਹੁੰਦਾ। ਹਰੇਕ ਨਸ਼ੇ ਦੇ ਸਰੀਰ ਤੇ ਉਸਦੀ ਵਰਤੋਂ ਮੁਤਾਬਿਕ ਭੈੜੇ ਅਸਰ ਹੀ ਪੈਂਦੇ ਹਨ । ਜਿਥੇ ਨਸ਼ਾ ਉਸਦੀ ਸਰੀਰਕ ਸਡੋਲਤਾ ਅਤੇ ਸੁੰਦਰਤਾ ਦਾ ਨਾਂਸ਼ ਕਰ ਦਿੰਦਾ ਹੈ ਉਥੇ ਸਬੰਧਤ ਵਿਅਕਤੀ ਨੂੰ ਅਪਾਹਜ ਵੀ ਬਣਾ ਦਿੰਦਾ ਹੈ ।

**ਨਸ਼ੇ ਦੀ ਧੱਤ ਪੈਣ ਦੇ ਕਾਰਨ**:ਨਸ਼ਾ ਛੁਡਾਊ ਕੇਂਦਰ ਬਠਿੰਡਾ ਦੇ ਡਾਕਟਰਾਂ ਅਤੇ ਮਨੋਚੁਕਿਤਸਕ ਮਾਹਰਾਂ ਡਾ. ਮੇਜਰ ਨੀਰਜ, ਡਾ. ਸੰਜੀਵ ਗੋਇਲ ਅਤੇ ਕੌਂਸਲਰ ਸ੍ਰੀ ਰਾਜ ਕੁਮਾਰ ਬਾਂਸਲ ਨਾਲ ਹੋਈ ਸੰਪਾਦਕ ਦੀ ਇੰਟਰਵਿਊ ਤੇ ਅਧਾਰਤ ਬਹੁਤ ਸਾਰੇ ਕਾਰਨ ਸਾਹਮਣੇ ਆਏ ਜਿਨ੍ਹਾਂ ਕਾਰਨ ਨਸ਼ੇ ਖਾਣ ਦੀ ਆਦਤ ਪੈਂਦੀ ਹੈ ।

ਇਹਨਾਂ ਡਾਕਟਰਾਂ ਅਤੇ ਮਨੋਚਕਿਤਸਕ ਮਾਹਰਾਂ ਅਨੁਸਾਰ ਨਸ਼ੇ ਲੱਗਣ ਦੇ ਬਹੁਤ ਸਾਰੇ ਕਾਰਨ ਹਨ । ਉਹਨਾਂ ਅਨੁਸਾਰ ਸਭ ਤੋਂ ਵੱਡਾ ਕਾਰਨ ਸਮਾਜ ਅੰਦਰ ਪਾਈਆਂ ਜਾਂਦੀਆਂ ਗਲਤ ਧਾਰਨਾਵਾਂ ਹਨ । ਜਿਸ ਤਰ੍ਹਾਂ ਪੇਂਡੂ ਸਮਾਜ ਅੰਦਰ ਇਹ ਧਾਰਨਾ ਪਾਈ ਜਾਂਦੀ ਹੈ ਕਿ ਅਫੀਮ ਦੀ ਵਰਤੋਂ ਕਰਕੇ ਸੈਕਸ ਭੋਗ ਦਾ ਬਹੁਤ ਅਨੰਦ ਆਉਂਦਾ ਹੈ । ਕਈ ਬੱਸ ਇਸੇ ਤੋਂ ਥੋੜ੍ਹੀ ਥੋੜ੍ਹੀ ਵਰਤੋਂ ਤੋਂ ਗਿਝ ਕੇ ਇਸਦੇ ਪੱਕੇ ਆਦੀ ਬਣ ਜਾਂਦੇ ਹਨ। ਉਹਨਾਂ ਦੇ ਆਂਕੜਿਆਂ ਮੁਤਾਬਿਕ ਤਕਰੀਬਨ 50% ਨਸ਼ਈ ਬਣਨ ਵਾਲੇ ਇਸੇ ਧਾਰਨਾ ਤੋਂ ਪ੍ਰੇਰਿਤ ਹੁੰਦੇ ਹਨ । ਸੈਕਸ ਭੋਗ ਸਬੰਧੀ (ਖਾਸ ਕਰ ਨਵ-ਵਿਆਹਿਆਂ ਅੰਦਰ) ਉਹਨਾਂ ਦੇ ਸੰਗੀ ਸਾਥੀ ਇਸਦੇ ਅਨੰਦ ਵਾਸਤੇ ਇਕ ਅੱਧਾ ਪੈਗ ਮਾਰਨ ਬਾਰੇ ਵੀ ਸੁਝਾਅ ਦਿੰਦੇ ਹਨ । ਇਹੋ ਇਕ ਅੱਧਾ ਪੈਗ ਵਰਤਦਿਆਂ ਵਰਤਦਿਆਂ ਹੋਰ ਵਧੇਰੇ ਖੁਸ਼ੀ ਪ੍ਰਾਪਤ ਕਰਨ ਦੇ ਯਤਨ ਵਿਚ ਵਿਅਕਤੀ ਇਸਦਾ ਪੱਕਾ ਆਦੀ ਬਣ ਜਾਂਦਾ ਹੈ ।

ਇਹਨਾਂ ਮਾਹਰਾਂ ਦਾ ਨਸ਼ਿਆਂ ਦੇ ਸਾਰੇ ਕਾਰਨਾਂ ਤੇ ਇਕ ਮੱਤ ਸੀ। ਨਸ਼ਾ ਲੱਗਣ ਦੇ ਹੋਰ ਕਾਰਨ ਹਨ – ਇਕਲਾਪਾ, ਕਿਸੇ ਨਜ਼ਦੀਕੀ ਦੀ ਬੇ-ਵਕਤੀ ਮੌਤ ਦਾ ਸਦਮਾ, ਕੰਮ ਦਾ ਵਧੇਰੇ ਅਤੇ ਅਕਾਊ ਹੋਣਾ, ਕਿਸੇ ਅਗਾਊਂ ਖਤਰੇ ਦੀ ਭਵਿੱਖਬਾਣੀ ਕਾਰਨ ਘਬਰਾਹਟ, ਦੂਸਰਿਆਂ ਨਾਲ ਵਧੀਆ ਵਰਤਣ ਲਈ ਹੌਸਲਾ ਵਧਾਉਣ ਵਾਸਤੇ, ਸਖਸ਼ੀ ਕਮਜ਼ੋਰੀ, ਹੀਣ-ਭਾਵਨਾ, ਪਤੀ-ਪਤਨੀ ਵਿਚਕਾਰ ਦੂਰ ਸਬੰਧ, ਪ੍ਰੀਵਾਰਕ

ਮੈਬਰਾਂ ਦੀ ਨਾਪਸੰਦਗੀ, ਵਿਰੋਧ ਕਰਨ ਤੋਂ ਅਸਮਰਥਤਾ, ਹਾਣੀਆਂ ਵਿਚ ਬੈਠਕੇ ਕੇਵਲ ਹਾਸੇ ਠੱਠੇ ਵਾਸਤੇ ਚਾਅ ਵਿਚ ਨਸ਼ੇ ਦੀ ਆਦਤ ਪਾ ਬੈਠਣਾ ।

**ਨਸ਼ੇ ਦੀ ਆਦਤ ਦੀਆਂ ਤਿੰਨ ਸਟੇਜਾਂ** ਨਸ਼ੇ: ਦੀ ਆਦਤ ਮੁਢਲੀਆਂ ਹਾਲਤਾਂ ਵਿਚ ਕੇਵਲ ਖੁਸ਼ੀ ਪ੍ਰਾਪਤ ਕਰਨ ਲਈ ਜਾਂ ਕਿਸੇ ਅਸੁਖਾਵੀਂ ਮਾਨਸਿਕ ਸਥਿਤੀ ਤੋਂ ਬਚਣ ਲਈ ਸਧਾਰਨ ਹਾਲਤ ਵਿਚ ਸ਼ੁਰੂ ਹੁੰਦੀ ਹੈ ਅਤੇ ਫਿਰ ਇਹ ਸਰੀਰ ਦੇ ਹਰ ਭਾਗ ਉਪਰ ਆਪਣਾ ਮਾਰੂ ਅਸਰ ਛੱਡਣਾ ਸ਼ੁਰੂ ਕਰ ਦਿੰਦੀ ਹੈ । ਨਸ਼ੇ ਦੀ ਇਸ ਬੀਮਾਰੀ ਦੇ ਵਿਕਾਸ ਨੂੰ ਇਨ੍ਹਾਂ ਮਾਹਰਾਂ ਨੇ ਤਿੰਨ ਪੱਧਰਾਂ ਵਿਚ ਵੰਡਿਆ ਹੈ ।

**1. ਮੁੱਢਲੀ ਸਟੇਜ {Initial State}** ਇਸ ਸਟੇਜ ਤੇ ਵਿਅਕਤੀ ਹੇਠ ਲਿਖੇ ਵਰਤਾਅ ਢੰਗਾਂ ਦਾ ਪ੍ਰਗਟਾਵਾ ਕਰਦਾ ਹੈ ।

1. ਖੁਸ਼ੀ ਦੇ ਉਸੇ ਪੱਧਰ ਨੂੰ ਪ੍ਰਾਪਤ ਕਰਨ ਲਈ ਜਿਹੜੀ ਉਸਨੇ ਪਹਿਲੀ ਵਾਰ ਨਸ਼ਾ ਖਾ ਕੇ ਪ੍ਰਾਪਤ ਕੀਤੀ ਸੀ, ਨਸ਼ਈ ਵਿਅਕਤੀ ਨਸ਼ੇ ਦੀ ਹੋਰ ਵਧੇਰੇ ਖੁਰਾਕ ਵਧਾ ਕੇ ਪਰਾਪਤ ਕਰਨ ਦਾ ਯਤਨ ਕਰਦਾ ਹੈ ।

2. ਅਜਿਹਾ ਵਿਅਕਤੀ ਨਸ਼ੇ (ਜਿਸਦੀ ਉਹ ਵਰਤੋਂ ਕਰਦਾ ਹੈ) ਸਬੰਧੀ ਜਦ ਵੀ ਕੋਈ ਵਿਰੋਧੀ ਗੱਲ ਸੁਣਦਾ ਹੈ ਜਾਂ ਪੜ੍ਹਦਾ ਹੈ ਤਾਂ ਉਹ ਕੰਨੀ ਕਤਰਾਉਣ ਦਾ ਯਤਨ ਕਰਦਾ ਹੈ ਜਾਂ ਫਿਰ ਵਿਸ਼ਾ ਬਦਲਣ ਦੀ ।

3. ਇਸ ਸਟੇਜ ਤੇ ਯਾਦ ਸ਼ਕਤੀ ਦੇ ਨੁਕਸਾਨ ਦੇ ਦੌਰੇ ਵੀ ਪੈਂਦੇ ਹਨ । ਅਜਿਹਾ ਵਿਅਕਤੀ ਉਹ ਸ੍ਰਾਰਾ ਕੁਝ ਭੁਲ ਜਾਂਦਾ ਹੈ ਜਿਹੜਾ ਉਸਨੂੰ ਨਸ਼ੇ ਦੀ ਹਾਲਤ ਵਿਚ ਕਿਹਾ ਗਿਆ ਹੁੰਦਾ ਹੈ । ਸੋ ਸਮਝ ਬਣਦੀ ਹੈ ਕਿ ਅਜਿਹੀ ਹਾਲਤ ਵਿਚ ਕੋਈ ਵੀ ਸਿੱਖਿਆ ਅਸਰਦਾਇਕ ਨਹੀਂ ਹੋ ਸਕਦੀ ।

4. ਇਸ ਸਟੇਜ ਤੇ ਵਰਤੋਂ ਕਰਨ ਵਾਲਾ ਭਾਵੇਂ ਕਿਸੇ ਕਲਾਸ ਵਿਚ ਬੈਠਾ ਹੈ, ਜਾਂ ਕੁਝ ਪੜ੍ਹ ਰਿਹਾ ਹੈ ਬੱਸ ਇਕ ਗੱਲ ਤੇ ਦਿਮਾਗ ਕੇਂਦਰਤ ਕਰੀ ਰਖਦਾ ਹੈ ਕਿ ਨਸ਼ਾ ਕਿਵੇਂ, ਕਿੱਥੇ ਵਰਤਿਆ ਜਾਵੇ ਅਤੇ ਕਦੋਂ ਇਸਦੀ ਦੂਸਰੀ ਖੁਰਾਕ ਦੀ ਵਰਤੋਂ ਕੀਤੀ ਜਾਵੇ ।

5. ਉਹ ਨਸ਼ੇ ਦੀ ਚੋਰੀ ਕਰਨ ਜਾਂ ਫਿਰ ਉਸਨੂੰ ਛੁਪਾਉਣ ਲੱਗ ਜਾਂਦਾ ਹੈ ।

**II ਵਿਚਕਾਰਲੀ ਸਟੇਜ਼ : (Middle Stage)**

1. ਇਸ ਪੱਧਰ ਤੇ ਆ ਕੇ ਨਸ਼ਈ ਹੁਣ ਕੇਵਲ ਸ਼ਾਮ ਨੂੰ ਹੀ ਨਸ਼ੇ ਦੀ ਵਰਤੋਂ ਨਹੀਂ ਕਰਦਾ । ਹੁਣ ਤਾਂ ਉਹ ਸਵੇਰੇ, ਦੁਪਹਿਰੇ ਕਦੋਂ ਵੀ ਨਸ਼ਾ ਵਰਤ ਸਕਦਾ ਹੈ । ਨਸ਼ੇ ਦੀ ਮਿਕਦਾਰ, ਸਮਾਂ ਅਤੇ ਚੋਰੀ ਦੇ ਮੌਕੇ ਹੁਣ ਕੋਈ ਮਹੱਤਤਾ ਨਹੀਂ ਰੱਖਦੇ ।

2. ਜਿਥੇ ਉਹ ਵਧੇਰੇ ਬੜਬੋਲਾ ਹੋ ਜਾਂਦਾ ਹੈ ਉਥੇ ਆਪਣੇ ਆਪ ਨੂੰ ਸੁਪਰਪ੍ਰਸਿਧ ਸਮਝਦਾ ਹੈ । ਉਹ ਪੈਸਾ ਵਿਆਜ ਤੇ ਦੇਣ ਦੀਆਂ ਗੱਲਾਂ ਕਰਦਾ ਹੈ ਭਾਵੇਂ ਪੱਲੇ ਫੁੱਟੀ ਕੌਡੀ ਵੀ ਨਹੀਂ ਹੁੰਦੀ।ਪੈਸੇ, ਜੋ ਉਸ ਪੱਲੇ ਹੁੰਦੇ ਹਨ, ਖਰਚਣ ਤੋਂ ਗੁਰੇਜ਼ ਨਹੀਂ ਕਰਦਾ। ਬੱਚੇ ਅਤੇ ਪਰੀਵਾਰ ਦੀ ਉਸਨੂੰ ਪਰਵਾਹ ਹੀ ਨਹੀਂ ਰਹਿੰਦੀ ।

3. ਨਸ਼ੇ ਵਾਸਤੇ ਉਸਦੀ ਸਰੀਰਕ ਮੰਗ ਹੋਰ ਵਧਦੀ ਜਾਂਦੀ ਹੈ । ਸਰੀਰ ਅੰਦਰ ਪੈਦਾ ਹੋਈ ਬੇ-ਚੈਨੀ ਅਤੇ ਇਸਦੇ ਲੱਛਣਾਂ ਨੂੰ ਦਬਾਉਣ ਲਈ ਉਹ ਇਸਦੀ ਵਾਰ ਵਾਰ ਵਰਤੋਂ ਕਰਨ ਲੱਗ ਜਾਂਦਾ ਹੈ ।

4. ਨਸ਼ਈ ਇਹ ਸੋਚਦਾ ਰਹਿੰਦਾ ਹੈ ਕਿ ਦੂਸਰਿਆਂ ਅੱਗੇ ਇਸ ਆਦਤ ਪੈਣ ਦਾ ਕੀ ਬਹਾਨਾ ਮਾਰਿਆ ਜਾਵੇ । ਕਿਸੇ ਪਾਸ ਉਹ ਪੜ੍ਹਾਈ ਵਿਚ ਅਸਫਲ ਰਹਿਣ, ਕਿਸੇ ਪਾਸ ਕੰਮ ਦੀ ਮੁਸ਼ਕਲ, ਕਿਸੇ ਪਾਸ ਮਾੜੇ ਪਰੀਵਾਰਕ ਸਬੰਧਾਂ ਦਾ ਬਹਾਨਾ ਲਾਉਂਦਾ ਹੈ । ਆਪਣੀ ਆਦਤ ਨੂੰ ਠੀਕ ਸਿੱਧ ਕਰਨ ਲਈ ਉਹ ਹਰ ਤਰਕ ਦੀ ਵਰਤੋਂ ਕਰਦਾ ਹੈ । ਆਪਣੇ ਦੋਸ਼ ਨੂੰ ਛੁਪਾਉਣ ਲਈ ਸਮੇਂ ਸਮੇਂ ਤੇ ਆਪਣੇ ਕਾਰਨ ਬਦਲਦਾ ਰਹਿੰਦਾ ਹੈ ।

5. ਉਸਦੇ ਸੁਭਾਅ ਵਿਚ ਭਾਰੀ ਆਸਾਵਾਂਪਣ ਆ ਜਾਂਦਾ ਹੈ। ਉਹ ਆਪਣਾ ਗੁੱਸਾ ਅਤੇ ਤਿੱਖੀ ਬੇਰੁਖੀ ਦਾ ਵਿਖਾਵਾ ਉਹਨਾਂ ਵਿਅਕਤੀਆਂ ਤੇ ਕਰਨਾ ਸੁਰੂ ਕਰ ਦਿੰਦਾ ਹੈ ਜਿਹਨਾਂ ਨੂੰ ਉਹ ਇਸ ਸਮੱਸਿਆ ਦਾ ਕਾਰਨ ਸਮਝਦਾ ਹੈ । ਅਸਲ ਵਿਚ ਇਹ ਸਵੈ-ਨਫਰਤ ਹੀ ਹੁੰਦੀ ਹੈ ਜੋ ਦੂਸਰਿਆਂ ਵੱਲ ਸੇਧਤ ਕੀਤੀ ਜਾਂਦੀ ।

6. ਕਦੇ ਕਦੇ ਵਕਤੀ ਪਰੰਤੂ ਬਹੁਤ ਛੋਟੇ ਸਮੇਂ ਵਾਸਤੇ ਉਹ ਨਸ਼ਾ ਛੱਡਣ ਦੇ ਬਹਾਨੇ ਕਰਦਾ ਹੈ ਤਾਂ ਕਿ ਦੂਸਰਿਆਂ ਨੂੰ ਦਿਖਾਵੇ ਕਿ ਹੁਣ ਉਹ ਨਸ਼ਾ ਛੱਡ ਰਿਹਾ ਹੈ । ਪਰੰਤੂ ਆਪਣੀ ਆਦਤ ਵੱਲ ਉਹ ਫੇਰ ਮੁੜ ਆਉਂਦਾ ਹੈ ।



7. ਉਹ ਕਈ ਵਾਰ ਆਪਣੇ ਨਸ਼ਾ ਲੈਣ ਦੇ ਢੰਗ ਵਿਚ ਤਬਦੀਲੀ ਕਰ ਲੈਂਦਾ ਹੈ ਜਾਂ ਨਸ਼ੇ ਦੀ ਕਿਸਮ ਬਦਲ ਲੈਂਦਾ ਹੈ ਤਾਂ ਕਿ ਦੂਸਰਿਆਂ ਨੂੰ ਕਹਿ ਸਕੇ ਕਿ ਹੁਣ ਉਸਨੇ ਇਹ ਛੱਡ ਦਿੱਤਾ ਹੈ । ਪਰੰਤੂ ਉਹ ਫਿਰ ਵੀ ਅਸਫਲ ਰਹਿੰਦਾ ਹੈ ।

8. ਉਸਦਾ ਵਰਤਾਅ ਕੇਵਲ ਨਸ਼ੇ ਤੇ ਹੀ ਕੇਂਦਰਤ ਹੋ ਜਾਂਦਾ ਹੈ । ਨਸ਼ਾ ਉਸਦੇ ਜੀਵਨ ਦੇ ਹਰ ਖੇਤਰ ਤੇ ਅਸਰ ਪਾਉਣਾ ਸੁਰੂ ਕਰ ਦਿੰਦਾ ਹੈ । ਉਸ ਦੀਆਂ ਖਾਣ ਪੀਣ ਦੀਆਂ ਮਾੜੀਆਂ ਹਾਲਤਾਂ, ਨੀਂਦ ਦੀਆਂ ਆਦਤਾਂ, ਸਰੀਰਕ ਸਫਾਈ ਸਬੰਧੀ ਆਦਤਾਂ, ਸਭ ਬਦਲ ਜਾਂਦੀਆਂ ਹਨ । ਉਸਦੇ ਸਬੰਧ ਆਪਣੇ ਮਿਤਰਾਂ, ਪਰਿਵਾਰਕ ਮੈਬਰਾਂ ਆਦਿ ਸਭ ਤੋਂ ਕਟਦੇ ਜਾਂਦੇ ਹਨ ।

**III ਤੀਸਰੀ ਸਟੇਜ. (Chronic Stage)**

1. ਨਸ਼ਈ ਇਸ ਸਟੇਜ ਤੇ ਨਸ਼ੇ ਦਾ ਭੰਡਾਰ ਜਮਾ ਕਰਨਾ ਸ਼ੁਰੂ ਕਰ ਦਿੰਦਾ ਹੈ । ਉਸਨੂੰ ਨਸ਼ੇ ਦੀ ਅਣਹੋਂਦ ਬੁਰੀ ਤਰ੍ਹਾਂ ਡਰਾ ਦਿੰਦੀ ਹੈ ।

2. ਨਸ਼ਈ ਦੀ ਨੈਤਿਕਤਾ ਗਿਰ ਜਾਂਦੀ ਹੈ । ਉਹ ਨਸ਼ੇ ਵਾਸਤੇ ਮੰਗਤਾ ਬਣ ਜਾਂਦਾ ਹੈ ਨਸ਼ੇ ਲਈ ਥਾਂ ਥਾਂ ਪੈਸੇ ਮੰਗਣੇ ਸ਼ੁਰੂ ਕਰ ਦਿੰਦਾ ਹੈ । ਉਸਨੂੰ ਚੋਰੀ ਦੀ ਆਦਤ ਵੀ ਪੈ ਜਾਂਦੀ ਹੈ । ਦਾਅ ਲੱਗਣ ਤੇ ਉਹ ਕਈ ਵਾਰ ਘਰ ਦੇ ਭਾਂਡੇ, ਗਹਿਣੇ ਜੋ ਵੀ ਹੱਥ ਲੱਗੇ ਵੇਚਣੇ ਸੁਰੂ ਕਰ ਦਿੰਦਾ ਹੈ । ਨਸ਼ੇ ਵਾਸਤੇ ਕੋਈ ਵੀ ਜੁਰਮ ਕਰਨ ਲਈ ਤਿਆਰ ਹੋ ਜਾਂਦਾ ਹੈ । ਉਸ ਦੀਆਂ ਸਰੀਰਕ ਅਤੇ ਦਿਮਾਗੀ ਪ੍ਰਣਾਲੀਆਂ ਅਪਾਹਜ ਹੋ ਜਾਂਦੀਆਂ ਹਨ । ਉਸ ਦਾ ਸਮਾਜ ਨਾਲੋਂ ਨਾਤਾ ਲਗਭਗ ਟੁੱਟ ਚੁੱਕਿਆ ਹੁੰਦਾ ਹੈ ।

3. ਉਹ ਇੱਕ ਨਸ਼ੇ ਤੇ ਨਿਰਭਰ ਨਹੀਂ ਰਹਿੰਦਾ ਜੋ ਵੀ ਹੱਥ ਲੱਗੇ ਖਾਈ ਤੁਰਿਆ ਜਾਂਦਾ ਹੈ । ਨਸ਼ੇ ਦੀ ਵਧੀਆ ਤੋਂ ਵਧੀਆ ਸੁਧਰੀ ਕਿਸਮ ਨੂੰ ਪਰਾਪਤ ਕਰਨ ਦਾ ਯਤਨ ਕਰਦਾ ਰਹਿੰਦਾ ਹੈ । ਜਿਸ ਤਰ੍ਹਾਂ ਗਾਂਜਾ ਤੋਂ ਸਮੈਕ ਅਤੇ ਸਮੈਕ ਤੋਂ ਹੀਰੋਇਨ ਖਾਣ ਲੱਗਣਾ ।

4. ਕਈ ਵਾਰ ਉਹ ਝੱਲੀਆਂ ਗੱਲਾਂ ਮਾਰਦਾ ਹੈ ਅਤੇ ਖਰਮਸਤੀਆਂ ਕਰਦਾ ਹੈ । ਸਾਰਾ ਸਾਰਾ ਦਿਨ ਨਸ਼ਈ ਹੋਇਆ ਰਹਿੰਦਾ ਹੈ ਅਤੇ ਨਸ਼ਾ ਛੱਡਣ ਦੀਆਂ ਵਾਰ ਵਾਰ ਗੱਲਾਂ ਕਰਦਾ ਹੈ ਪਰ ਅਜਿਹਾ ਕਰਨ ਤੋਂ ਅਸਮਰਥ ਹੁੰਦਾ ਹੈ ।

5. ਨਸ਼ਾ ਉਸਦੀ ਸਰੀਰਕ ਲੋੜ ਬਣ ਜਾਂਦੀ ਹੈ । ਉਸਦਾ ਦਿਮਾਗੀ ਪ੍ਰਬੰਧ ਅਤੇ ਹੋਰ ਜਰੂਰੀ ਸਰੀਰਕ ਅੰਗ ਜਿਸ ਤਰ੍ਹਾਂ ਜਿਗਰ, ਤਿਲੀ ਆਦਿ ਬੀਮਾਰ ਹੋ ਜਾਂਦੇ ਹਨ । ਉਸਦਾ ਨਸ ਮਾਸਪੇਸ਼ੀ ਸੰਜੋਗ ਢਿੱਲਾ ਪੈ ਜਾਂਦਾ ਹੈ । ਸਰੀਰ ਕੰਬਣ ਲੱਗ ਜਾਂਦਾ ਹੈ । ਸਰੀਰ ਦਾ ਸੰਤੁਲਨ ਬਿਗੜ ਜਾਂਦਾ ਹੈ ।

6. ਉਸ ਅੰਦਰ ਅਜੀਬ ਕਿਸਮ ਦੇ ਤਰਕਹੀਣ ਡਰ ਪੈਦਾ ਹੋ ਜਾਂਦੇ ਹਨ ਜਿੰਨ੍ਹਾਂ ਨੂੰ ਉਹ ਠੀਕ ਢੰਗ ਨਾਲ ਦੱਸਣ ਦੇ ਵੀ ਸਮਰਥ ਨਹੀਂ ਹੁੰਦਾ । ਇਥੋਂ ਤੱਕ ਸੜਕ ਪਾਰ ਕਰਨ ਤੇ ਹੀ ਉਹ ਡਰ ਜਾਂਦਾ ਹੈ । ਜੇ ਉਸਦੇ ਨਸ਼ੇ ਦੀ ਧੱਤ ਦਾ ਠੀਕ ਇਲਾਜ ਨਾ ਹੋਵੇ ਤਾਂ ਉਹ ਦਿਮਾਗੀ ਬਿਮਾਰ ਤਾਂ ਬਣ ਹੀ ਜਾਂਦਾ ਹੈ ਬਲਕਿ ਆਪਣੀ ਉਮਰ ਦੀ ਪਕਰੋੜਤਾ ਤੋਂ ਪਹਿਲਾਂ ਹੀ ਮਰ ਜਾਂਦਾ ਹੈ ।

**ਕੀ ਫਿਰ ਨਸ਼ਾ ਛੁਡਵਾਇਆ ਵੀ ਜਾ ਸਕਦਾ ਹੈ :**

ਇਸ ਤੋਂ ਪਹਿਲਾਂ ਕਿ ਅਸੀ ਨਸ਼ਈ ਦੀ ਆਦਤ ਹਟਾਉਣ ਬਾਰੇ ਦਿੱਤੇ ਜਾਣ ਵਾਲੇ ਇਲਾਜ ਬਾਰੇ ਵਿਸਥਾਰ ਵਿਚ ਜਾਈਏ ਸਾਡੇ ਅੰਦਰ ਪਹਿਲਾਂ ਸਵੈ ਇਕ ਠੀਕ ਧਾਰਨਾ ਹੋਵੇ ਅਤੇ ਇਹ ਵੀ ਭਾਵਨਾ ਹੋਵੇ ਕਿ ਨਸ਼ਈ ਹਮਦਰਦੀ ਦਾ ਪਾਤਰ ਹੈ ਨਾ ਕਿ ਨਫਰਤ ਦਾ। ਆਦਤ ਦਾ ਪੱਕ ਜਾਣਾ ਇੱਕ ਬੀਮਾਰੀ ਹੈ । ਸੋ ਜਿਸ ਤਰ੍ਹਾਂ ਦਾ ਵਰਤਾਓ ਅਸੀ ਇਕ ਬੀਮਾਰ (ਸਰੀਰਕ) ਵਿਅਕਤੀ ਪ੍ਰਤੀ ਅਪਨਾਉਂਦੇ ਹਾਂ ਉਹੋ ਰਵੱਈਆ ਸਾਨੂੰ ਇਕ ਨਸ਼ਈ ਪ੍ਰਤੀ ਅਪਨਾਉਣਾ ਬਣਦਾ ਹੈ । ਨਸ਼ਈ ਦੀ ਆਦਤ ਨਾ ਤਾਂ ਕੋਈ ਨੈਤਿਕ ਗਿਰਾਵਟ ਹੈ ਅਤੇ ਨਾ ਹੀ ਕੋਈ ਪਾਪ । ਸੋ ਇਸਦਾ ਇਲਾਜ ਵੀ ਦੂਸਰੀਆਂ ਬੀਮਾਰੀਆਂ ਵਾਂਗ ਕੀਤਾ ਜਾ ਸਕਦਾ ਹੈ । ਇਸ ਬੀਮਾਰੀ ਦਾ ਇਲਾਜ ਨਸ਼ੇ ਤੋਂ ਤੌਬਾ ਕਰਨੀ ਹੀ ਹੈ ।

**ਨਸ਼ਈ ਦੇ ਇਲਾਜ ਦੇ ਢੰਗ** ਨਸ਼ਈ ਤੋਂ ਨਸ਼ੇ ਲਈ ਤੌਬਾ ਕਰਾਉਣ ਵਾਸਤੇ ਬਠਿੰਡਾ ਨਸ਼ਾ ਛੁਡਾਊ ਕੇਂਦਰ ਦੇ ਡਾ.ਮੇਜਰ ਨੀਰਜ ਅਤੇ ਕੌਂਸਲਰ ਸ੍ਰੀ ਰਾਜ ਕੁਮਾਰ ਮਨੋਵਿਗਿਆਨੀ ਦਾ ਵਿਚਾਰ ਹੈ ਕਿ ਇਸਨੂੰ ਦੋ ਢੰਗਾਂ ਰਾਹੀਂ ਸਿਰੇ ਚਾੜ੍ਹਿਆ ਜਾ ਸਕਦਾ ਹੈ । ਪਹਿਲਾਂ ਰੋਗੀ ਨੂੰ ਨਸ਼ੇ ਸਬੰਧੀ ਸੁਚੇਤ ਕਰਨਾ ਅਤੇ ਨਸ਼ੇ ਰਹਿਤ ਉਸਾਰੂ ਜਿੰਦਗੀ ਬਾਰੇ ਦੱਸਣਾ । ਖੁਸ਼ੀ ਬਾਰੇ ਦੱਸਣਾ ਕਿ ਅਸਲੀ ਖੁਸ਼ੀ ਨਸ਼ੇ ਤੋਂ ਬਿਨਾਂ ਹੀ ਲਿਆਂਦੀ ਜਾ ਸਕਦੀ ਹੈ। ਉਸਦੇ ਪਰੀਵਾਰ ਪ੍ਰਤੀ ਫਰਜਾਂ ਨੂੰ ਦੱਸਣਾ, ਉਸ ਨਾਲ ਹਮਦਰਦੀ ਦਿਖਾਕੇ ਉਸਦੀ ਹੋਂਦ ਨੂੰ ਮਾਨਤਾ ਦੇਣੀ । ਉਹਨਾਂ ਕਾਰਨਾਂ ਨੂੰ

ਦੂਰ ਕਰਨ ਜਾਂ ਉਹਨਾਂ ਤੋਂ ਦਿਸ਼ਾ ਬਦਲ ਕੇ ਸੁਝਾਵਾਂ ਰਾਹੀ ਵੀ ਰੋਗੀ ਨੂੰ ਨਸ਼ੇ ਤੋਂ ਨਫ਼ਰਤ ਕਰਨ ਲਾਇਆ ਜਾ ਸਕਦਾ ਹੈ ਜਿੰਨ੍ਹਾਂ ਕਾਰਨ ਉਸਨੂੰ ਇਹ ਧੱਤ ਪਈ । ਇਹ ਸਾਰਾ ਕੰਮ ਨਸ਼ਾ ਛੁਡਵਾਊ ਕੇਂਦਰਾਂ ਵਿਚ ਮਨੋਵਿਗਿਆਨ ਦਾ ਮਾਹਰ ਕੌਂਸਲਰ ਕਰਦਾ ਹੈ ਜਿਹੜਾ ਨਸ਼ਈ ਦੇ ਪਰੀਵਾਰ ਨੂੰ ਵੀ ਉਸ ਨਾਲ ਠੀਕ ਸਬੰਧ ਸਥਾਪਤ ਕਰਨ ਲਈ ਸੁਝਾਅ ਦਿੰਦਾ ਹੈ । ਕੌਂਸਲਰ ਨਸ਼ਈ ਨੂੰ ਜੀਵਨ ਦੇ ਹਰ ਸਰੋਤ ਪ੍ਰਤੀ ਸੁਚੇਤ ਕਰਦਾ ਹੈ । ਜੀਵਨ ਵਿਚ ਆਉਂਦੀਆਂ ਔਕੜਾਂ ਬਾਰੇ ਦਸਦਾ ਹੈ ਕਿ ਇਹ ਹਰ ਵਿਅਕਤੀ ਦੇ ਜੀਵਨ ਦਾ ਸਥਾਈ ਹਿੱਸਾ ਹਨ । ਇਹਨਾਂ ਨੂੰ ਹਟਾਉਣ ਲਈ ਮਨੁੱਖ ਦਾ ਯਤਨਸ਼ੀਲ ਰਹਿਣਾ ਹੀ ਅਸਲੀ ਜਿੰਦਗੀ ਹੈ । ਕੌਂਸਲਰ ਸਮਾਜ ਨਾਲੋਂ ਟੁੱਟੇ ਨਸ਼ਈ ਆਦਮੀ ਦੀ ਮਾਨਤਾ ਬਹਾਲ ਕਰਵਾਉਣ ਲਈ ਜਿਥੇ ਉਸਦੇ ਨੇੜਲਿਆਂ ਨੂੰ ਸੁਝਾਅ ਦਿੰਦਾ ਹੈ ਉਥੇ ਰੋਗੀ ਨੂੰ ਵੀ ਸੁਝਾਅ ਦਿੱਤੇ ਜਾਂਦੇ ਹਨ ਕਿ ਉਹ ਕਿਵੇਂ ਆਪਣੀ ਮੁੜ ਸਥਾਪਤੀ ਕਰ ਸਕਦਾ ਹੈ ।

ਮੈਡੀਕਲ ਦੇ ਮਾਹਰ ਡਾਕਟਰ ਰੋਗੀ ਦਾ ਮੈਡੀਕਲ ਇਲਾਜ ਕਰਦੇ ਹਨ । ਭਾਵ ਇਕ ਦੂਸਰੇ ਇਲਾਜ਼ ਨਾਲ ਨਸ਼ਈ ਦੇ ਨਸ਼ਾ ਛੱਡਣ ਕਾਰਨ ਪੈਦਾ ਹੋਈਆਂ ਅਲਾਮਤਾਂ ਦਾ ਇਲਾਜ ਦੁਆਈਆਂ ਨਾਲ ਕੀਤਾ ਜਾਂਦਾ ਹੈ । ਨਸ਼ਈ ਦੇ ਨਸ਼ੇ ਦੀ ਧੱਤ ਕਾਰਨ ਹੋਏ ਸਰੀਰਕ ਨੁਕਸਾਨ ਦੀ ਪੂਰੀ ਇਸ ਇਲਾਜ ਦੁਆਰਾ ਪੂਰੀ ਕੀਤੀ ਜਾਂਦੀ ਹੈ । ਉਸ ਦੇ ਜਿਗਰ ਅਤੇ ਦਿਮਾਗ ਦਾ ਇਲਾਜ ਕੀਤਾ ਜਾਂਦਾ ਹੈ । ਨਸ਼ਾ ਛੁਡਵਾਉਂਦੇ ਸਮੇ ਪੈਦਾ ਹੁੰਦੇ ਸਰੀਰਕ ਦਰਦਾਂ ਨੂੰ ਕੇਵਲ ਦਰਦ-ਨਿਵਾਰਕ (Pain Killers) ਗੋਲੀਆਂ ਜਾਂ ਟੀਕਿਆਂ ਦੁਆਰਾ ਹੀ ਦਬਾਇਆ ਜਾਂਦਾ ਹੈ । ਰੋਗੀ ਨੂੰ ਕੁਦਰਤੀ ਨੀਂਦ ਬਿਨਾ ਕਿਸੇ ਨੀਂਦ ਵਰਧਕ ਗੋਲੀਆਂ ਦੇ ਲੈਣ ਦੇ ਯਤਨ ਕਰਵਾਏ ਜਾਂਦੇ ਹਨ । ਡਾ.ਮੇਜਰ ਅਨੁਸਾਰ ਰੋਗੀ ਨੀਂਦ ਤੋਂ ਨਸ਼ਾ ਛੱਡਣ ਤੋਂ ਬਾਅਦ ਕੁਝ ਦਿਨ ਪਰੇਸ਼ਾਨ ਜਰੂਰ ਰਹਿੰਦਾ ਹੈ ਪਰੰਤੂ ਅਖੀਰ ਤੇ ਨੀਂਦ ਸਵੈ ਹੀ ਆਉਣੀ ਸੁਰੂ ਹੋ ਜਾਂਦੀ ਹੈ ।

ਉਪਰੋਕਤ ਵਿਚਾਰਾਂ ਦੀ ਸਮੀਖਿਆ ਕਰਨ ਤੋਂ ਸਪਸ਼ਟ ਹੁੰਦਾ ਹੈ ਕਿ ਕਿਸੇ ਨਸ਼ਈ ਦਾ ਨਸ਼ਾ ਛੁਡਵਾਉਣ ਲਈ ਉਸਦਾ ਜਿਥੇ ਸਰੀਰਕ ਇਲਾਜ ਜਰੂਰੀ ਹੈ ਉਥੇ ਮਾਨਸਿਕ ਇਲਾਜ ਵੀ । ਸੋ ਇਥੇ ਸਰੀਰਕ ਮਾਹਰ ਅਤੇ ਮਨੋਵਿਗਿਆਨੀ ਵਿਚਕਾਰ ਬੱਝਵੀਂ ਸਹਿਮਤੀ ਨਾਲ ਉਸਦਾ ਇਲਾਜ ਸੰਭਵ ਬਣਾਇਆ ਜਾਂਦਾ ਹੈ ।

### ਕੁਝ ਰੋਗੀਆਂ ਨਾਲ ਸੰਖੇਪ ਇੰਟਰਵਿਊ :

ਬਠਿੰਡਾ ਨਸ਼ਾ ਛੁਡਵਾਓ ਕੇਂਦਰ (ਗੋਨਿਆਣਾ ਰੋਡ, ਬਠਿੰਡਾ) ਦੇ ਕੁਝ ਦਾਖਲ ਮਰੀਜ਼ਾਂ ਨਾਲ ਗਲਬਾਤ ਵੀ ਕੀਤੀ ਗਈ । ਸੋਮਨਾਥ ਨਾਮ ਦੇ ਨਸ਼ਈ ਜਿਹੜਾ ਰੋਜਾਨਾ ਅੱਧਾ ਤੋਲਾ ਅਫੀਮ ਖਾਣ ਦਾ ਆਦੀ ਸੀ ਨਾਲ ਗੱਲਬਾਤ ਦੌਰਾਨ ਤੱਥ ਸਾਹਮਣੇ ਆਇਆ ਕਿ ਉਹਨੂੰ ਇਹ ਆਦਤ ਖੇਤੀਬਾੜੀ ਦੇ ਸਖਤ ਕੰਮ ਦੇ ਸੀਜ਼ਨਾਂ ਤੋਂ ਪਈ । ਹਾੜੀ ਜਾਂ ਸਾਉਣੀ ਦੀ ਵਾਢੀ ਸਮੇਂ ਚਾਹ ਵਿਚ ਸਮੁੱਚੇ ਕਾਮਿਆਂ ਨੂੰ ਘੋਲਕੇ ਪਿਆਈ ਜਾਂਦੀ ਅਫੀਮ ਤੋਂ ਪਈ । ਪਹਿਲਾਂ ਉਹ ਇਸਨੂੰ ਕਿਣਕਿਆਂ ਦੇ ਰੂਪ ਵਿਚ ਲੈਂਦਾ ਰਿਹਾ ਫਿਰ ਇਸਦੀ ਮਿਕਦਾਰ ਵਧਦੀ ਹੀ ਗਈ । ਹਸਪਤਾਲ ਵਿਚ ਆਇਆਂ ਉਸਨੂੰ ੭-੮ ਦਿਨ ਹੋ ਗਏ ਸਨ ਅਤੇ ਹੁਣ ਨਸ਼ਾ ਛੱਡ ਚੁੱਕਿਆ ਸੀ ਅਤੇ ਉਸਦੀਆਂ ਸਰੀਰਕ ਅਲਾਮਤਾਂ ਵੀ ਕਾਫੀ ਘੱਟ ਗਈਆਂ ਸਨ ।

ਇਕ ਹੋਰ ਪੱਕੇ ਨਸ਼ਈ ਬੂਟਾ ਸਿੰਘ ਦਾ ਕਹਿਣਾ ਸੀ ਕਿ ਉਹ ਇਕ ਤੋਲਾ ਅਫੀਮ ਦਾ ਆਦੀ ਹੈ । ਉਹ ਚੰਗੇ ਖਾਂਦੇ ਪੀਂਦੇ ਘਰ ਦਾ ਹੈ । ਉਸਨੂੰ ਇਹ ਆਦਤ ਸੈਕਸ ਸੁਆਦ ਚੋਂ ਪਈ । ਜਿਵੇਂ ਕਿ ਸਮਾਜ ਵਿਚ ਇਹ ਗਲਤ ਧਾਰਨਾ ਪਾਈ ਜਾਂਦੀ ਹੈ ਕਿ ਅਫੀਮ ਦੀ ਵਰਤੋਂ ਕਰਕੇ ਸੈਕਸ ਭੋਗ ਦਾ ਵਧੇਰੇ ਲੰਮਾਂ ਸਮਾਂ ਸੁਆਦ ਲਿਆ ਜਾ ਸਕਦਾ ਹੈ, ਉਸਨੇ ਸੰਗੀਆਂ ਦੇ ਕਹਿਣ ਤੇ ਇਸਦੀ ਵਰਤੋਂ ਸ਼ੁਰੂ ਕੀਤੀ ਪਰੰਤੂ ਫਿਰ ਇਸਦਾ ਆਦੀ ਹੀ ਹੋ ਗਿਆ ਤੇ ਇਸ ਪੱਧਰ ਤੱਕ ਪੁੱਜ ਗਿਆ ।

ਕੋਟਭਾਈ ਦੇ ਸੁਖਦੇਵ ਦਾ ਨਸ਼ਾ ਇਸ ਕਦਰ ਵਧ ਚੁੱਕਿਆ ਸੀ ਕਿ ਉਹ ਮਾਰਫੀਨ ਤੋਂ ਵੀ ਸ਼ੁਧ ਨਸ਼ੇ ਨੌਰਫੀਨ ਦੇ ਦਿਨ ਵਿਚ ਚਾਰ• ਟੀਕੇ ਖੁਦ ਆਪਣੀ ਬਾਂਹ ਵਿਚਲੀ ਨਾੜੀ ਵਿਚ ਲਾ ਕੇ ਆਪਣੀ ਧੱਤ ਪੂਰੀ ਕਰਦਾ ਰਿਹਾ ਹੈ । ਉਸਦਾ ਇਕ ਦਿਨ ਦਾ ਕੁੱਲ ਨਸ਼ਾ 8 ML. ਬਣਦਾ ਹੈ । ਉਸਨੂੰ ਨਸ਼ੇ ਲੱਗਣ ਦਾ ਕਾਰਨ ਸਰੀਰਕ ਹੀਣਤਾ ਬਣਿਆ । ਉਹ ਆਪਣੇ ਆਪ ਨੂੰ ਸੈਕਸ ਪੱਖੋਂ ਵੀ ਕੰਮਜੋਰ ਸਮਝਦਾ ਸੀ ਅਤੇ ਆਪਣੀ ਹੀਣ ਭਾਵਨਾ ਤੇ ਪਰਦਾ ਪਾਉਣ ਲਈ ਹੀ ਅਜਿਹਾ ਕਰਨਾ ਉਸ ਨੇ ਸੁਰੂ ਕੀਤਾ । ਮੁਢਲੀਆਂ ਹਾਲਤਾਂ ਵਿਚ ਉਹ ਅਫੀਮ ਦੀ ਵਰਤੋਂ ਕਰਦਾ ਸੀ ਪਰੰਤੂ ਅਫੀਮ ਦੀ ਪ੍ਰਾਪਤੀ ਮੁਸ਼ਕਲ ਹੋਣ ਕਾਰਨ ਉਸਨੇ ਇਹਨਾਂ ਟੀਕਿਆਂ ਦਾ ਸਹਾਰਾ ਲੈਣ ਦੀ ਸੋਚੀ ।

(ਬਾਕੀ ਸਫਾ 16 ਤੇ)





## ਜੋਤਿਸ਼ ਦੀ ਵਿਗਿਆਨਕ ਪਰਖ



ਰਾਜ ਕੁਮਾਰ

ਅੱਜ ਵਿਗਿਆਨਕ ਯੁੱਗ ਵਿੱਚ ਵੀ ਜੋਤਿਸ਼ ਦਾ ਪਸਾਰ ਬਹੁਤ ਜਿਆਦਾ ਹੋ ਰਿਹਾ ਹੈ। ਲੋਕ ਇਸ ਵੱਲ ਜਾਣੇ ਅਣਜਾਣੇ ਖਿੱਚੇ ਜਾ ਰਹੇ ਹਨ। ਸਾਡੇ ਵਰਗੇ ਪਛੜੇ ਮੁਲਕਾਂ ਦੇ ਲੋਕ ਜੋਤਿਸ਼ ਵਿੱਚ ਪੂਰੀ ਤਰ੍ਹਾਂ ਗਰੱਸੇ ਹੋਏ ਹਨ। ਇਸ ਦੇਸ਼ ਦੇ ਸਿਆਸਤਦਾਨ ਵੀ ਇਨ੍ਹਾਂ ਭਰਮਾਂ ਵਿੱਚ ਫਸੇ ਪਏ ਹਨ। ਹੈਰਾਨੀ ਦੀ ਗੱਲ ਇਹ ਹੈ ਕਿ ਦੁਨੀਆਂ ਦੇ ਸਭ ਤੋਂ ਵੱਧ ਵਿਕਸਤ ਦੇਸ਼ ਅਮਰੀਕਾ ਦਾ ਰਾਸ਼ਟਰਪਤੀ ਰੀਗਨ ਤੇ ਉਸਦੀ ਪਤਨੀ ਵੀ ਜੋਤਸ਼ੀਆਂ ਮਗਰ ਤੁਰੇ ਫਿਰਦੇ ਹਨ। ਚਾਹੇ ਪਰੈਸ ਕਾਨਫਰੰਸ ਵਿੱਚ ਰੀਗਨ ਨੇ ਸ਼ਰਮ ਮਹਿਸੂਸ ਕਰਦੇ ਹੋਏ ਇਸ ਬਾਰੇ ਕੁਝ ਵੀ ਕਹਿਣ ਤੋਂ ਸਾਫ਼ ਇਨਕਾਰ ਕਰ ਦਿੱਤਾ। ਕਈ ਵਾਰ ਹਾਲਾਤ ਇੱਥੋਂ ਤੱਕ ਨਿਘਰ ਜਾਂਦੇ ਹਨ ਕਿ ਕੌਮਾਂ ਅਤੇ ਦੇਸ਼ਾਂ ਦੇ ਫੈਸਲੇ ਵੀ ਜੋਤਿਸ਼ ਰਾਹੀ ਲਏ ਜਾਂਦੇ ਹਨ। ਆਮ ਜਨਤਾ ਦਾ ਕੀ ਹਾਲ ਹੋਏਗਾ ਇਸ ਦਾ ਅੰਦਾਜ਼ਾ ਲਾਉਣਾ ਕੋਈ ਔਖਾ ਨਹੀਂ।

ਇਹ ਸਭ ਕਿਉਂ ਹੋ ਰਿਹਾ ਹੈ ? ਇਸਦਾ ਇੱਕ ਕਾਰਣ ਸਾਡਾ ਪ੍ਰਸਾਰ ਮਾਧਿਅਮ, ਟੀ. ਵੀ., ਰੇਡੀਓ ਅਤੇ ਅਖਬਾਰ ਹਨ। ਦੁਖੀ, ਭੈ-ਭੀਤ ਜਾਂ ਅਨਿਸ਼ਚਿਤ ਹਾਲਤਾਂ ਵਿੱਚ ਘਿਰੇ ਵਿਅਕਤੀ ਦਾ ਮਨੋਬਲ ਕਮਜ਼ੋਰ ਹੋ ਜਾਂਦਾ ਹੈ। ਇਸ ਨਾਲ ਮੱਲੋ ਮੱਲੀ ਉਹ ਇਧਰ ਖਿੱਚਿਆ ਜਾਂਦਾ ਹੈ। ਮਾਨਸਿਕ ਦਵੰਦ ਨਾਲ ਘਿਰੇ ਵਿਅਕਤੀ ਨੂੰ ਜੋਤਿਸ਼ ਇੱਕ ਚੰਗਾ ਸਹਾਰਾ ਦਿੰਦਾ ਹੈ। ਇਸਤੋਂ ਬਿਨਾਂ ਇਸਦਾ ਇੱਕ ਵੱਡਾ ਕਾਰਣ ਇਹ ਵੀ ਹੈ ਕਿ ਇਸ ਜੋਤਿਸ਼ 'ਵਿੱਦਿਆ' ਦੇ ਦਾਅਵਿਆਂ ਅਤੇ ਭਵਿੱਖਬਾਣੀਆਂ ਦੀ ਜਾਂਚ-ਪੜਤਾਲ ਬਹੁਤ ਘੱਟ ਹੁੰਦੀ ਹੈ। ਵਿਗਿਆਨ ਦੇ ਮੁਢਲੇ ਨਿਯਮਾਂ ਤੋਂ ਲੋਕ ਕੋਰੇ ਹਨ। ਜੋਤਿਸ਼ ਇੱਕ ਵਿਗਿਆਨ ਹੈ, ਦੇ ਨਾਮ ਹੇਠ ਪ੍ਰਚਾਰ ਕੀਤਾ ਜਾਂਦਾ ਹੈ।

ਆਪਣੀਆਂ ਕਮਜ਼ੋਰੀਆਂ ਤੇ ਪਰਦਾ ਪਾਉਣ ਲਈ ਜੋਤਿਸ਼ ਹਰ ਗੱਲ ਗੋਲ ਕਰਦਾ ਹੈ। ਇਸਦਾ ਪ੍ਰਤੱਖ ਸਬੂਤ ਅਖਬਾਰਾਂ ਵਿੱਚ ਛਪਦੇ ਰਾਸ਼ੀਫਲ ਹਨ। ਇਹਨਾਂ ਨੂੰ ਜਦ ਵੀ ਭਵਿੱਖ ਬਾਰੇ ਕੁਝ ਸਪਸ਼ਟ ਕਹਿਣ ਲਈ ਮਜਬੂਰ ਕੀਤਾ ਜਾਵੇ ਅਤੇ ਉਸਦੀ ਵਿਗਿਆਨਕ ਪਰਖ ਕੀਤੀ ਜਾਵੇ ਤਾਂ ਇਹ ਬੁਰੀ ਤਰ੍ਹਾਂ ਫੇਲ੍ਹ ਹੁੰਦੇ ਹਨ। ਕੁਝ ਵਿਅਕਤੀਆਂ ਅਤੇ ਸੰਸਥਾਵਾਂ ਨੇ ਜੋਤਸ਼ੀਆਂ ਦੀਆਂ ਭਵਿੱਖਬਾਣੀਆਂ ਅਤੇ ਰਾਸ਼ੀਫਲਾਂ ਬਾਰੇ ਘੋਖ ਪੜਤਾਲ ਕੀਤੀ ਹੈ ਜੋ ਇਸ ਪ੍ਰਕਾਰ ਰਹੀ।

– ਅਮਰੀਕਾ ਦੇ ਇੱਕ ਭੌਤਿਕ ਵਿਗਿਆਨੀ ਜੌਹਨ ਮੈਕਗਰੇਅ ਨੇ 6475 ਸਿਆਸਤਦਾਨਾਂ ਅਤੇ 16634 ਵਿਗਿਆਨੀਆਂ ਦੀਆਂ ਜਨਮ ਮਿਤੀਆਂ ਅਤੇ ਇਨ੍ਹਾਂ ਜਨਮ ਮਿਤੀਆਂ ਅਨੁਸਾਰ ਰਾਸ਼ੀ ਚਿੰਨ੍ਹਾਂ ਦਾਂ ਨਿਰੀਖਣ ਕੀਤਾ। ਇਹਨਾਂ ਸਭ ਦੇ ਰਾਸ਼ੀ ਚਿੰਨ੍ਹਾਂ ਵਿੱਚ ਕੋਈ ਵੀ ਸਬੰਧ ਨਹੀਂ ਸੀ।

– ਤਾਰਾ ਵਿਗਿਆਨੀ ਰੋਜਰ ਕਾਵਰ ਅਤੇ ਫਿਲਪ ਲਾਨਾ ਨੇ ਪਿਛਲੇ ਪੰਜ ਸਾਲਾਂ ਵਿੰਚ ਪ੍ਰਸਿੱਧ ਜੋਤਸ਼ੀਆਂ ਵੱਲੋਂ ਕੀਤੀਆਂ 3011 ਭਵਿੱਖਬਾਣੀਆਂ ਦਾ ਨਿਰੀਖਣ ਕੀਤਾ। ਇਨ੍ਹਾਂ ਵਿੱਚੋਂ 90% ਗਲਤ ਨਿਕਲੀਆਂ।

– ਅਮਰੀਕਾ ਦੇ Geological Survey ਵਿਭਾਗ ਨੇ ਭੁਚਾਲਾਂ ਬਾਰੇ 27 ਜੋਤਸ਼ੀਆਂ ਦੀਆਂ ਭਵਿੱਖਬਾਣੀਆਂ ਦਾ ਨਿਰੀਖਣ ਕੀਤਾ। ਉਹ ਤੁੱਕੇ ਦੇ ਪੱਧਰ (Chance Level) ਤੱਕ ਹੀ ਸੱਚ ਸਾਬਤ ਹੋਈਆਂ।

– ਇੱਕ ਆਸਟ੍ਰੇਲੀਆ ਦੇ ਵਿਗਿਆਨੀ ਨੇ ਬਰਤਾਨੀਆਂ ਅਤੇ ਅਮਰੀਕਾ ਦੇ 45 ਪ੍ਰਸਿੱਧ ਜੋਤਸ਼ੀਆਂ ਦੇ ਦਾਅਵਿਆਂ ਦਾ ਨਿਰੀਖਣ ਕੀਤਾ। ਉਨ੍ਹਾਂ ਜੋਤਸ਼ੀਆਂ ਨੇ 240 ਜਨਮ ਪੱਤਰੀਆਂ ਤੋਂ ਜਨਮ ਪੱਤਰੀ ਵਾਲੇ ਵਿਅਕਤੀ ਦੇ ਸੁਭਾਅ ਬਾਰੇ ਇੱਕੋ ਗੱਲ ਦੱਸਣੀ ਸੀ ਕਿ ਉਹ ਵਿਅਕਤੀ ਅੰਤਰਮੁਖੀ ਹੈ ਜਾਂ ਬਾਹਰਮੁਖੀ (Introvert or Extrovert)। ਜੋਤਿਸ਼ੀ ਬੁਰੀ ਤਰ੍ਹਾਂ ਫੇਲ੍ਹ ਰਹੇ।

### ਕੈਲੇਫੋਰਨੀਆ ਯੂਨੀਵਰਸਿਟੀ ਦਾ ਪ੍ਰਯੋਗ

ਜੋਤਿਸ਼ ਦੇ ਵਿਗਿਆਨਕ ਪਰਖ ਵਿੱਚੋਂ ਫੇਲ੍ਹ ਹੋਣ ਬਾਰੇ ਕਈ ਜੋਤਿਸ਼ੀ ਇਤਰਾਜ਼ ਕਰਦੇ ਹਨ ਕਿ ਵਿਗਿਆਨਕਾਂ ਵੱਲੋਂ ਪਰਖ ਦੌਰਾਨ ਜੋਤਿਸ਼ ਨਾਲ ਪੱਖਪਾਤ ਹੋ ਜਾਂਦਾ ਹੈ। ਜੋਤਸ਼ੀਆਂ ਦੇ ਇਸ ਇਤਰਾਜ਼ ਨੂੰ ਦੂਰ ਕਰਨ ਲਈ ਅਤੇ ਪੱਖਪਾਤ ਦੀ ਗੁੰਜਾਇਸ਼ ਬਿਲਕੁਲ ਖਤਮ ਕਰਨ ਲਈ ਇਹ ਪ੍ਰਯੋਗ ਕੀਤਾ ਗਿਆ।

ਕੈਲੇਫੋਰਨੀਆ ਯੂਨੀਵਰਸਿਟੀ ਦੇ ਭੌਤਿਕ ਵਿਗਿਆਨੀਆਂ, ਅੰਕੜਾ ਮਾਹਿਰਾਂ ਅਤੇ ਜੋਤਸ਼ੀਆਂ ਨੇ ਗੁੰਝਲਦਾਰ ਪ੍ਰਯੋਗ ਕੀਤਾ ਤਾਂ ਕਿ ਜੋਤਸ਼ੀਆਂ ਦੇ ਇਤਰਾਜ ਨੂੰ ਖਤਮ ਕੀਤਾ ਜਾ ਸਕੇ ਅਤੇ ਜੋਤਿਸ਼ ਦੀ ਪ੍ਰਮਾਣਿਕਤਾ (Validity) ਨੂੰ ਪਰਖਿਆ ਜਾਵੇ। ਇਸ ਗੱਲ ਦਾ ਵੱਧ ਤੋਂ ਵੱਧ ਧਿਆਨ ਰੱਖਿਆ ਗਿਆ ਕਿ ਵਿਗਿਆਨ ਜਾਂ ਜੋਤਿਸ਼ ਵਿੱਚੋਂ ਕਿਸੇ ਨਾਲ ਵੀ ਪੱਖਪਾਤ ਨਾ ਕੀਤਾ ਜਾਵੇ।

ਪ੍ਰਯੋਗ ਦਾ ਮੁੱਖ ਮੁੱਦਾ ਜਨਮ ਪੱਤਰੀਆਂ ਦੀ ਪਰਖ ਸੀ ਕਿਉਂਕਿ ਜੋਤਿਸ਼ ਵਿੱਦਿਆ ਦੀ ਇਹ ਧਾਰਨਾ ਹੈ ਕਿ ਜਨਮ ਸਮੇਂ ਗ੍ਰਹਿਾਂ ਦੀ ਸਥਿਤੀ ਤੋਂ ਵਿਅਕਤੀ ਦੀ ਸ਼ਖਸ਼ੀਅਤ ਦੇ ਲੱਛਣ, ਸੁਭਾਅ, ਝੁਕਾਵਾਂ ਅਤੇ ਮੁੱਖ ਘਟਨਾਵਾਂ, ਜਿਹੜੀਆਂ ਉਸ ਵਿਅਕਤੀ ਨਾਲ

ਵਾਪਰਦੀਆਂ ਹਨ, ਦਾ ਪਤਾ ਲਗਾਇਆ ਜਾ ਸਕਦਾ ਹੈ। ਪ੍ਰਯੋਗ ਤੋਂ ਪਹਿਲਾਂ ਮਾਹਿਰ ਜੋਤਸ਼ੀਆਂ ਨੇ ਬਹੁਤ ਸਾਰੀਆਂ ਜਨਮ ਪੱਤਰੀਆਂ ਅਤੇ ਉਹਨਾਂ ਜਨਮ ਪੱਤਰੀਆਂ ਦੇ ਵਿਆਖਿਆ ਕਾਰਡ ਬਣਾਏ। ਵਿਆਖਿਆ ਕਾਰਡਾਂ ਵਿੱਚ ਜਨਮ ਪੱਤਰੀ ਦੇ ਅਧਾਰ ਤੇ ਜੋਤਸ਼ੀਆਂ ਵੱਲੋਂ ਵਿਅਕਤੀ ਬਾਰੇ ਜਾਣਕਾਰੀ ਜੋਤਿਸ਼ ਦੇ ਅਧਾਰ ਤੇ ਦਿੱਤੀ ਗਈ ਸੀ।

ਪ੍ਰਯੋਗ ਦੇ ਪਹਿਲੇ ਭਾਗ ਵਿੱਚ ਹਰ ਵਲੰਟੀਅਰ (ਜਨਮ ਪੱਤਰੀ ਵਾਲਾ ਵਿਅਕਤੀ) ਨੂੰ ਤਿੰਨ ਜਨਮ ਪੱਤਰੀਆਂ ਦੇ ਵਿਆਖਿਆ ਕਾਰਡ ਦਿੱਤੇ ਗਏ, ਜਿਸ ਵਿੱਚ ਉਸਦੀ ਆਪਣੀ ਜਨਮ ਪੱਤਰੀ ਦਾ ਵਿਆਖਿਆ ਕਾਰਡ ਵੀ ਸੀ।

ਉਨ੍ਹਾਂ ਸਭ ਨੂੰ ਕਿਹਾ ਕਿ ਉਹ ਤਿੰਨਾਂ ਵਿਆਖਿਆ ਕਾਰਡਾਂ ਨੂੰ ਪੜ੍ਹਨ ਅਤੇ ਆਪਣੀ ਸ਼ਖਸ਼ੀਅਤ ਤੇ ਸੁਭਾ ਤੋਂ ਆਪਣੇ ਜਨਮ ਪੱਤਰੀ ਦੇ ਵਿਆਖਿਆ ਕਾਰਡ ਨੂੰ ਪਛਾਨਣ।

ਵਿਗਿਆਨ ਅਨੁਸਾਰ ਤੁੱਕੇ ਨਾਲ ਤੀਜੇ ਹਿੱਸੇ ਦੇ ਵਲੰਟੀਅਰਾਂ ਕੋਲ ਸਹੀ ਵਿਆਖਿਆ ਕਾਰਡ ਹੋਣ ਦੀ ਸੰਭਾਵਨਾ ਹੈ ਪਰ ਜੋਤਿਸ਼ ਵਿੱਦਿਆ ਅਨੁਸਾਰ ਅੱਧ ਤੋਂ ਵੱਧ ਕੋਲ ਸਹੀ ਵਿਆਖਿਆ ਕਾਰਡ ਹੋਵੇਗਾ।

### ਸਿੱਟਾ ਕੀ ਸੀ :

ਕਿਉਂਕਿ ਵਲੰਟੀਅਰਾਂ ਨੇ ਖੁਦ ਆਪਣੇ ਵਿਆਖਿਆ ਕਾਰਡ ਦੀ ਚੋਣ ਕਰਨੀ ਸੀ ਅਤੇ ਆਪਣੀ ਰਾਏ ਬਨਾਉਣੀ ਸੀ ਸੋ ਪੱਖਪਾਤ ਦੀ ਕੋਈ ਗੁੰਜਾਇਸ਼ ਨਹੀਂ ਸੀ। ਇਸ ਭਾਗ ਦਾ ਨਤੀਜਾ ਤੀਰ ਤੁੱਕੇ 'ਤੇ ਨਿਰਭਰ ਰਿਹਾ। ਭਾਵ ਐਸਾ ਕੋਈ ਵਿਗਿਆਨਕ ਸਬੂਤ ਸਾਹਮਣੇ ਨਹੀਂ ਆਇਆ ਜਿਸ ਤੋਂ ਸਿੱਟਾ ਨਿਕਲੇ ਕਿ ਵਿਅਕਤੀ ਆਪਣੀ ਜਨਮ ਪੱਤਰੀ ਦੇ ਵਿਆਖਿਆ ਕਾਰਡ ਕਾਫ਼ੀ ਹੱਦ (50% ਤੋਂ ਵੱਧ) ਤੱਕ ਸਹੀ ਚੁਣ ਸਕਦਾ ਹੈ।

### ਪ੍ਰਯੋਗ ਦਾ ਦੂਜਾ ਭਾਗ

ਪ੍ਰਯੋਗ ਦੇ ਦੂਜੇ ਭਾਗ ਵਿੱਚ California Personality Inventory (C.P.I.) ਕਾਰਡ ਤਿਆਰ ਕੀਤੇ। ਇਸ ਕਾਰਡ ਅਨੁਸਾਰ ਵਿਅਕਤੀ ਦੇ ਗੁਣਾਂ ਬਾਰੇ 480 ਪ੍ਰਸ਼ਨਾਂ ਦੇ ਉੱਤਰ ਹਾਂ ਜਾਂ ਨ੍ਹਾਂਹ 'ਚ ਦਿੱਤੇ ਗਏ ਸਨ। ਜੋਤਸ਼ੀਆਂ ਅਨੁਸਾਰ C. P. I. ਕਾਰਡ ਵਿਅਕਤੀ ਦੀ ਸ਼ਖਸ਼ੀਅਤ ਜਾਨਣ ਲਈ ਕਾਫ਼ੀ ਭਰੋਸੇਯੋਗ ਹਨ।

ਜੋਤਸ਼ੀਆਂ ਨੂੰ ਵੱਖ ਵੱਖ ਜਨਮ ਪੱਤਰੀਆਂ ਅਤੇ ਉਨ੍ਹਾਂ ਜਨਮ ਪੱਤਰੀਆਂ ਵਾਲੇ ਵਿਅਕਤੀਆਂ ਦੇ ਇਹ C.P.I. ਕਾਰਡ ਦਿੱਤੇ ਗਏ। ਜੋਤਸ਼ੀਆਂ ਨੇ ਜਨਮ ਪੱਤਰੀਆਂ ਤੋਂ ਵਿਅਕਤੀ ਦੇ ਕਾਰਡ ਦਾ ਪਤਾ ਲਾਉਣਾ ਸੀ। ਭਾਵ ਵਿਅਕਤੀ ਦੇ C.P.I. ਕਾਰਡ ਅਤੇ ਜਨਮ ਪੱਤਰੀ ਦਾ ਸਹੀ ਮੇਲ ਕਰਨਾ ਸੀ।

### ਦੂਜੇ ਭਾਗ ਦਾ ਨਤੀਜਾ

ਇਥੇ ਵੀ ਸਹੀ ਮੇਲ ਤੁੱਕੇ ਦੇ ਪੱਧਰ (Chance Level) ਤੇ ਰਿਹਾ। ਜਨਮ ਪੱਤਰੀ ਅਤੇ C.P.I. ਕਾਰਡ ਵਿੱਚ ਮੇਲ (Matching) ਦੀ ਤਰੁੱਟੀ ਦਾ ਲੈਵਲ 3.5 S.D. ਸੀ ਜਦੋਂ ਕਿ ਜੇ ਤਰੁੱਟੀ 2.5 S.D. ਹੋਵੇ ਤਾਂ ਵੀ ਨਤੀਜਾ ਸਾਰਥਕ ਨਹੀਂ ਹੁੰਦਾ।

ਉਪਰਲਾ ਪ੍ਰਯੋਗ ਸਿੱਧ ਕਰਦਾ ਹੈ ਕਿ ਮੰਨੇ ਪ੍ਰਮੰਨੇ ਜੋਤਿਸ਼ੀ ਵੀ ਵਿਗਿਆਨ ਅਤੇ ਅੰਕੜਾ ਵਿਗਿਆਨ ਮੁਤਾਬਕ ਪੂਰੇ ਨਹੀਂ ਉਤਰੇ ਜਦੋਂ ਕਿ ਇਸ ਗੱਲ ਦਾ ਪੂਰਾ ਖਿਆਲ ਰੱਖਿਆ ਗਿਆ ਸੀ ਕਿ ਜੋਤਸ਼ੀਆਂ ਨਾਲ ਕੋਈ ਵਿਤਕਰਾ ਨਾ ਹੋਵੇ। ਇਸ ਪ੍ਰਯੋਗ ਵਿੱਚ U.S.A. ਦੇ ਮਸ਼ਹੂਰ ਜੋਤਸ਼ੀ ਸ਼ਾਮਲ ਹੋਏ ਪਰ ਤੁੱਕੇ ਦੇ ਪੱਧਰ ਤੋਂ ਵੱਧ ਕਾਰਗੁਜ਼ਾਰੀ ਨਹੀਂ ਕਰ ਸਕੇ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਜੋਤਿਸ਼ ਇੱਕ ਅੱਟਾ-ਸੱਟਾ ਹੈ। ਇਹ ਕੋਈ ਵਿਗਿਆਨ ਨਹੀਂ ਹੈ। ਅੱਜ ਸੰਸਾਰ ਵਿਗਿਆਨ ਅਤੇ ਨਵੀਨ ਤਕਨੀਕ ਨਾਲ ਅੱਗੇ ਜਾ ਰਿਹਾ ਹੈ। ਇਸ ਵਿੱਚ ਅੰਧ ਵਿਸ਼ਵਾਸ ਦਾ ਕੋਈ ਸਥਾਨ ਨਹੀਂ। ਸਾਨੂੰ ਅੱਜ ਜੋ ਸਮੱਸਿਆਵਾਂ ਹਨ ਉਹਨਾਂ ਦੇ ਹੱਲ ਲਈ ਯੋਗ ਹਾਲਤਾਂ ਪੈਦਾ ਕਰਨ ਅਤੇ ਸਿਆਣਪ ਦੀ ਵਰਤੋਂ ਕਰਨ ਦੀ ਲੋੜ ਹੈ ਨਾ ਕਿ ਹਨੇਰੇ ਵਿੱਚ ਗੁਆਚੇ ਜੋਤਸ਼ੀਆਂ ਤੋਂ ਚਾਨਣ ਦੀ ਆਸ।

(ਦਸੰਬਰ 1988)

---

ਮਿੰਨੀ ਕਹਾਣੀ

## ਸਿਆਣੇ

*ਦਲੀਪ ਸਿੰਘ ਜੀਰਾ*

ਮੇਰੇ ਘਰ ਵਿੱਚ ਚੌਥੀ ਕੁੜੀ ਦੇ ਜਨਮ ਲੈਣ ਤੋਂ ਬਾਅਦ ਮੇਰੀ ਮਾਂ ਸ਼ਹਿਰ ਵਿੱਚ ਨਵੇਂ ਆਏ ਸਿਆਣੇ ਕੋਲੋਂ ਤਵੀਤ ਕਰਾ ਕੇ ਗਲ ਵਿੱਚ ਪਾਉਣ ਲਈ ਕਹਿੰਦੀ ਰਹਿੰਦੀ। ਕੱਲ ਜਦ ਮੈਂ ਸਿਆਣੇ ਦੇ ਘਰ ਤਵੀਤ ਲੈਣ ਗਿਆ ਤਾਂ ਸਿਆਣੇ ਦੇ ਘਰ ਖਾਮੋਸ਼ੀ ਛਾਈ ਹੋਈ ਸੀ। ਪੁੱਛਣ 'ਤੇ ਪਤਾ ਲੱਗਾ ਕਿ ਸਿਆਣੇ ਦੇ ਘਰ ਸੱਤਵੀਂ ਕੁੜੀ ਨੇ ਜਨਮ ਲਿਆ ਸੀ।

(ਜੁਲਾਈ- 1988)



# ਵਿਗਿਆਨ ਅਤੇ ਵਿਗਿਆਨਕ ਦ੍ਰਿਸ਼ਟੀਕੋਣ

*ਨਰਿੰਦਰ ਸਿੰਘ ਕਪੂਰ*

ਮਨੁੱਖੀ ਸੂਝ ਦੇ ਤਿੰਨ ਪ੍ਰਮੁੱਖ ਯੁੱਗ ਹੋਏ ਹਨ : ਮਿਥਿਹਾਸਕ, ਧਾਰਮਿਕ ਅਤੇ ਵਿਗਿਆਨਕ। ਇਨ੍ਹਾਂ ਤਿੰਨਾਂ ਯੁੱਗਾਂ ਵਿੱਚ ਮਨੁੱਖ ਨੇ ਸੰਸਾਰ ਨੂੰ ਪਰਖਣ, ਸਮਝਣੇ ਅਤੇ ਬਿਆਨਣ ਦਾ ਵੱਖਰਾ ਵੱਖਰਾ ਢੰਗ ਅਪਣਾਇਆ ਹੈ। ਇਨ੍ਹਾਂ ਤਿੰਨਾਂ ਯੁੱਗਾਂ ਵਿੱਚ ਮਨੁੱਖੀ ਮਨ ਵਿੱਚ ਉਪਜਣ ਵਾਲੇ ਹਰ ਇੱਕ ਪ੍ਰਸ਼ਨ ਦਾ ਉੱਤਰ ਵੱਖਰੇ ਵੱਖਰੇ ਤਰਕ ਨਾਲ ਦਿੱਤਾ ਗਿਆ ਹੈ। ਉਦਾਹਰਣ ਵਜੋਂ ਭੁਚਾਲ ਸਬੰਧੀ ਮਿਥਿਹਾਸਕ ਯੁੱਗ ਵਿੱਚ ਕਿਹਾ ਗਿਆ ਕਿ ਧਰਤੀ ਇੱਕ ਬਲਦ ਦੇ ਸਿੰਗਾਂ ਉਤੇ ਟਿਕੀ ਹੋਈ ਹੈ ਅਤੇ ਜਦੋਂ ਥੱਕਿਆ ਹੋਇਆ ਬਲਦ ਧਰਤੀ ਨੂੰ ਦੂਜੇ ਸਿੰਗ ਵੱਲ ਕਰਦਾ ਹੈ ਤਾਂ ਧਰਤੀ ਡਗਮਗਾਉਂਦੀ ਹੈ ਜਿਸ ਨੂੰ ਭੁਚਾਲ ਕਿਹਾ ਜਾਂਦਾ ਹੈ। ਧਰਮ ਨੇ ਭੁਚਾਲ ਦਾ ਕਾਰਨ ਦੱਸਿਆ ਜਦੋਂ ਸੰਸਾਰ ਵਿੱਚ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿ ਕਾਰਨ ਪਾਪਾਂ ਦਾ ਬੇੜਾ ਭਰ ਜਾਂਦਾ ਹੈ ਤਾਂ ਪਾਪਾਂ ਦੇ ਬੋਝ ਕਾਰਨ ਧਰਤੀ ਡਗਮਗਾਉਂਦੀ ਹੈ ਅਤੇ ਧਰਤੀ ਦੇ ਡੋਲਣ ਨੂੰ ਭੁਚਾਲ ਦਾ ਨਾਂ ਦਿੱਤਾ ਗਿਆ। ਵਿਗਿਆਨ ਨੇ ਭੁਚਾਲ ਦਾ ਕਾਰਨ ਇਹ ਦੱਸਿਆ ਹੈ ਕਿ ਧਰਤੀ ਅੰਦਰਲੀਆਂ ਗੈਸਾਂ ਬਾਹਰ ਨਿਕਲਣ ਲਈ ਜਦੋਂ ਜੋਰ ਲਗਾਉਂਦੀਆਂ ਹਨ ਤਾਂ ਧਰਤੀ ਵਿੱਚ ਕਾਂਬਾ ਪੈਦਾ ਹੁੰਦਾ ਹੈ।

ਇਵੇਂ ਹੀ ਮਨੁੱਖ ਕਿੱਥੋਂ ਆਉਂਦਾ ਹੈ, ਕਿੱਥੇ ਜਾਂਦਾ ਹੈ, ਇਸ ਸੰਸਾਰ ਦੀ ਉਤਪਤੀ, ਸੂਰਜ, ਚੰਦਰਮਾ, ਸਮੁੰਦਰ ਆਦਿ ਸਬੰਧੀ ਹਰ ਇੱਕ ਪ੍ਰਸ਼ਨ ਦਾ ਇਨ੍ਹਾਂ ਤਿੰਨਾਂ ਯੁਗਾਂ ਦੀਆਂ ਵੱਖਰੀਆਂ ਸੋਚ ਪ੍ਰਣਾਲੀਆਂ ਨੇ ਵੱਖਰੇ ਵੱਖਰੇ ਦ੍ਰਿਸ਼ਟੀਕੋਣਾਂ ਨਾਲ ਉਤਰ ਦਿੱਤਾ ਹੈ ਅਤੇ ਵੱਖਰੇ ਵੱਖਰੇ ਸਮਾਜਕ ਨੇਮ ਘੜੇ ਹਨ। ਉਦਾਹਰਣ ਵਜੋਂ ਯਹੂਦੀ, ਈਸਾਈ ਅਤੇ ਇਸਲਾਮ ਧਰਮ ਮਾਰੂਥਲਾਂ ਵਾਲੇ ਇਲਾਕਿਆਂ ਦੀ ਉਪਜ ਹੋਣ ਕਾਰਨ, ਲੱਕੜ ਨਾ ਹੋਣ ਕਾਰਨ ਅਤੇ ਪਾਣੀ ਦੀ ਅਣਹੋਂਦ ਕਾਰਨ ਨਾ ਤਾਂ ਮੁਰਦੇ ਨੂੰ ਅੱਗ ਦੀ ਭੇਟ ਕਰ ਸਕਦੇ ਸਨ, ਅਤੇ ਨਾ ਹੀ ਜਲ ਪ੍ਰਵਾਹ ਕਰ ਸਕਦੇ ਸਨ, ਸੋ ਉਹਨਾਂ ਨੇ ਮੁਰਦੇ ਨੂੰ ਦਫ਼ਨਾਉਣਾ ਆਰੰਭ ਕੀਤਾ। ਭਾਰਤ ਵਿੱਚ ਹਿੰਦੂ, ਜੈਨ, ਬੁੱਧ, ਸਿੱਖ ਆਦਿ ਚਾਰ ਧਰਮ ਜਨਮੇ ਹਨ ਅਤੇ ਇਨ੍ਹਾਂ ਵਿੱਚ ਮੁਰਦੇ ਨੂੰ ਅਗਨੀ ਦੇ ਭੇਂਟ ਕਰਨ ਦਾ ਰਿਵਾਜ ਇਸ ਲਈ ਸੀ ਕਿ ਇੱਥੇ ਧਰਤੀ ਉਪਜਾਊ ਹੋਣ ਕਾਰਨ ਲੱਕੜ ਆਮ ਸੀ ਅਤੇ ਅਗਨੀ ਨੂੰ ਪਵਿੱਤਰ ਕਰਨ ਵਾਲੀ ਸ਼ਕਤੀ ਮੰਨਿਆ ਗਿਆ ਜਦੋਂ ਕਿ ਭਾਰਤੀ ਸੱਭਿਅਤਾ ਦਰਿਆਵਾਂ ਦੇ ਕਿਨਾਰਿਆਂ ਉਤੇ ਉਸਾਰੀ ਹੋਣ ਕਾਰਨ ਦਰਿਆ ਪਵਿੱਤਰ ਸਮਝੇ ਜਾਣ ਲੱਗੇ। ਸਮੁੰਦਰਾਂ ਦੇ ਕਿਨਾਰਿਆਂ ਉਤੇ ਰਹਿਣ ਵਾਲੇ ਮਛੇਰੇ ਮੁਰਦੇ ਨੂੰ ਸਮੁੰਦਰ ਦੀ ਭੇਟ ਕਰਨ ਲਈ ਮਜਬੂਰ ਹੋਏ ਕਿਉਂਕਿ ਦਫ਼ਨਾਏ ਜਾਣ ਦੀ ਸੂਰਤ ਵਿੱਚ ਜਵਾਰਭਾਟੇ ਦੌਰਾਨ ਮੁਰਦੇ ਦਫ਼ਨ ਕੀਤੀ ਥਾਂ ਤੋਂ ਉਖੜ ਜਾਂਦੇ ਸਨ। ਇਸ ਸਥਿਤੀ ਵਿੱਚ ਮਛੇਰਿਆਂ ਨੇ ਇਹ ਤਰਕ ਉਸਾਰਿਆ ਕਿ ਮੱਛੀ ਦਾ ਮਾਸ ਉਨ੍ਹਾਂ ਦੀ ਪ੍ਰਮੁੱਖ ਖੁਰਾਕ ਹੈ ਸੋ ਮਰ ਜਾਣ ਉਪਰੰਤ ਉਹ ਮੁਰਦੇ ਨੂੰ ਸਮੁੰਦਰ ਦੀ ਭੇਟ ਕਰਕੇ ਆਪਣਾ ਰਿਣ ਲਾਹ ਰਹੇ ਸਨ।

### ਵੱਖਰੇ ਦ੍ਰਿਸ਼ਟੀਕੋਣ

ਤਰਕ ਵਿਸ਼ਵਾਸ ਦਾ ਵਿਸ਼ਲੇਸ਼ਣ ਹੀ ਹੁੰਦਾ ਹੈ। ਮਨੁੱਖ ਨੇ ਆਪਣੇ ਜੀਵਨ ਨੂੰ ਅਰਥ ਪ੍ਰਦਾਨ ਕਰਨ ਲਈ ਲੋੜੀਂਦੇ ਤਰਕ ਉਸਾਰੇ ਜਿਹੜੇ ਪੀੜ੍ਹੀ ਦਰ ਪੀੜ੍ਹੀ ਮੰਨੇ ਜਾਣ ਕਾਰਨ ਇੱਕ ਨਿਸ਼ਚਤ ਸੋਚ-ਪ੍ਰਣਾਲੀ ਹੋ ਨਿਬੜੇ। ਧਰਮ ਅਤੇ ਵਿਗਿਆਨ ਦੋਹਾਂ ਕੋਲ ਤਰਕ ਹੈ। ਪਰ ਉਨ੍ਹਾਂ ਦੇ ਅਧਾਰ ਵਿਧੀ ਅਤੇ ਦ੍ਰਿਸ਼ਟੀਕੋਣ ਵੱਖਰੇ ਹਨ। ਧਰਮ ਵਿੱਚ ਸ਼ਰਧਾ ਦੀ ਪ੍ਰਧਾਨਤਾ ਹੈ, ਵਿਗਿਆਨ ਵਿੱਚ ਵਿਵੇਕ ਦੀ। ਧਰਮ ਵਿੱਚ ਪੁਜਾਰੀ ਪ੍ਰਮੁੱਖ ਹੈ ਵਿਗਿਆਨ ਵਿੱਚ ਵਿਗਿਆਨੀ। ਧਰਮ ਕਹਿੰਦਾ ਹੈ ਇਹ ਬ੍ਰਹਿਮੰਡ ਰੱਬ ਨੇ ਬਣਾਇਆ ਹੈ, ਵਿਗਿਆਨ ਕਹਿੰਦਾ ਹੈ ਕਿ ਇਹ ਨਿਰੰਤਰ ਵਿਕਾਸ ਦਾ ਸਿੱਟਾ ਹੈ। ਧਰਮ ਅਤੀਤਮੁਖੀ ਹੈ ਜਦੋਂ ਕਿ ਵਿਗਿਆਨ ਭਵਿੱਖਵਾਦੀ ਹੈ। ਧਰਮ ਦੇ ਖੇਤਰ ਵਿੱਚ ਕਿੰਤੂ ਕੀਤਿਆਂ ਧਰਮ ਖਤਰੇ ਵਿੱਚ ਪੈ ਜਾਂਦਾ ਹੈ ਜਦੋਂ ਕਿ ਕਿਸੇ ਵਿਗਿਆਨੀ ਦੀ ਸਭ ਤੋਂ ਵੱਡੀ ਪ੍ਰਾਪਤੀ ਹੀ ਇਹ ਮੰਨੀ ਜਾਂਦੀ ਹੈ ਕਿ ਉਹ ਕਿਸੇ ਸਥਾਪਤ ਵਿਗਿਆਨਕ ਨੇਮ ਨੂੰ ਗਲਤ ਸਿੱਧ ਕਰ ਵਿਖਾਵੇ। ਧਰਮ ਤਾਂ ਧਰਤੀ ਨੂੰ ਚਪਟਾ ਅਤੇ ਧਰਤੀ ਨੂੰ ਬ੍ਰਹਿਮੰਡ ਦਾ ਕੇਂਦਰ ਦਸਦਾ ਰਿਹਾ ਹੈ ਜਦੋਂ ਕਿ ਧਰਤੀ ਨੂੰ ਗੋਲ ਅਤੇ ਵਿਸ਼ਾਲ ਅਤੇ ਨਿਰੰਤਰ ਫੈਲ ਰਹੇ ਬ੍ਰਹਿਮੰਡ ਦਾ ਇੱਕ ਕਿਣਕਾ ਮਾਤਰ ਸਿੱਧ ਕਰਨ ਦਾ ਕੰਮ ਵਿਗਿਆਨ ਨੇ ਕੀਤਾ ਹੈ। ਬਾਈਬਲ ਦੇ ਆਰੰਭ ਵਿੱਚ ਲਿਖਿਆ ਏ ਕਿ ਰੱਬ ਨੇ ਛੇ ਦਿਨਾਂ ਵਿੱਚ ਧਰਤੀ ਬਣਾਈ ਅਤੇ ਇਸ ਉਤਲੇ ਜੀਵ-ਜੰਤੂਆਂ ਦਾ ਨਿਰਮਾਣ ਕੀਤਾ ਅਤੇ ਸੱਤਵੇਂ ਦਿਨ ਰੱਬ ਨੇ ਅਰਾਮ ਕੀਤਾ। (ਇਸੇ ਸੰਕਲਪ ਵਿੱਚੋਂ ਈਸਾਈ ਜਗਤ ਵਿੱਚ ਐਤਵਾਰ ਅਰਥਾਤ ਸੱਤਵੇਂ ਦਿਨ ਛੁੱਟੀ ਹੁੰਦੀ ਹੈ।) ਜਦੋਂ ਕਿ ਕਈ ਈਸਾਈ ਵਿਗਿਆਨੀਆਂ ਨੇ ਸਿੱਧ ਕੀਤਾ ਕਿ ਧਰਤੀ ਅਤੇ ਮਨੁੱਖ ਅਰਥਾਤ ਹਰ ਚੀਜ਼ ਲੱਖਾਂ ਕਰੋੜਾਂ ਸਾਲਾਂ ਦੇ ਨਿਰੰਤਰ ਵਿਕਾਸ ਦਾ ਸਿੱਟਾ ਹੈ।

ਧਰਮ ਮਨੁੱਖ ਨੂੰ ਸਤਿਯੁੱਗ ਤੋਂ ਡਿਗਦਾ ਕਲਿਯੁਗ ਤੱਕ ਨਿਘਰਦਾ ਹੀ ਵਿਖਾਉਂਦਾ ਰਿਹਾ ਹੈ। ਧਰਮ ਨੇ ਮਨੁੱਖ ਦੇ ਨਿਘਰਨ ਦੀ ਕਥਾ ਕਹੀ ਹੈ ਕਿ ਜਦੋਂ ਕਿ ਵਿਗਿਆਨ ਨੇ ਮਨੁੱਖ ਦੇ ਵਿਕਾਸ ਦਾ ਇਤਿਹਾਸ ਲੱਭਿਆ ਹੈ ਅਤੇ ਉਸਨੂੰ ਧੁਰ ਜੰਗਲਾਂ ਵਿਚਲੀਆਂ ਗੁਫ਼ਾਵਾਂ ਵਿੱਚੋਂ ਕੱਢ ਕੇ ਅੰਬਰਾਂ ਦੇ ਉਪਰਲੇ ਮੰਡਲਾਂ ਵਿੱਚ ਵਿਚਰਦੇ ਵਿਖਾਇਆ ਹੈ। ਇਸੇ ਕਰ ਕੇ ਕਹਿੰਦੇ ਹਨ ਕਿ ਦੂਜੇ ਗ੍ਰਹਿਆਂ ਨੂੰ ਦੇਖਣ ਸਮੇਂ ਸਾਨੂੰ ਭੁੱਲ ਨਹੀਂ ਜਾਣਾ ਚਾਹੀਦਾ ਕਿ ਅਸੀਂ ਵੀ ਇੱਕ ਗ੍ਰਹਿ ਉਤੇ ਵਸ ਰਹੇ ਹਾਂ। ਵਿਕਾਸ, ਪਰਿਵਰਤਨ, ਤਬਦੀਲੀ ਆਦਿ ਦੇ ਸੰਕਲਪ ਵਿਗਿਆਨ ਨੇ ਹੀ ਉਸਾਰੇ ਹਨ।

### ਭਰਮ ਪਾਉਣਾ

ਵਿਗਿਆਨ ਨੇ ਪ੍ਰਕਿਰਤੀ ਦੇ ਉਨ੍ਹਾਂ ਨੇਮਾਂ ਦੀ ਭਾਲ ਕੀਤੀ ਹੈ ਜਿਹੜੇ ਸਦੀਵੀ ਤੌਰ ਤੇ ਸਭਨੀਂ ਥਾਈਂ ਸਿੱਧ ਕੀਤੇ ਜਾ ਸਕਦੇ ਹਨ। ਵਿਗਿਆਨ ਨੇ ਪ੍ਰਯੋਗਾਂ ਰਾਹੀਂ ਹਰ ਨੇਮ ਨੂੰ ਸਿੱਧ ਕੀਤਾ ਹੈ। ਉਦਾਹਰਣ ਵਜੋਂ ਪ੍ਰਕਿਰਤੀ ਦਾ ਇਹ ਨੇਮ ਹੈ ਕਿ ਪਾਣੀ ਨੀਵੇਂ ਪਾਸੇ ਵਹਿੰਦਾ ਹੈ। ਵਿਗਿਆਨ ਨੇ ਇਸ ਨੇਮ ਦੀ ਵਰਤੋਂ ਕਰਕੇ ਬਿਜਲੀ ਘਰ ਉਸਾਰੇ ਹਨ, ਵਾਟਰ ਸਪਲਾਈ ਦਾ ਪ੍ਰਬੰਧ ਕੀਤਾ ਹੈ। ਇਵੇਂ ਹੀ ਹੋਰ ਅਨੇਕਾਂ ਨੇਮ ਹਨ। ਧਾਰਮਿਕ ਵਿਸ਼ਵਾਸਾਂ ਵਾਲੇ ਲੋਕ ਆਪਣੇ ਅੰਧ-ਵਿਸ਼ਵਾਸਾਂ ਨੂੰ ਆਪਣੀ ਸ਼ਕਤੀ ਸਮਝ ਕੇ ਇਹ ਦੋਸ਼ ਲਾਉਂਦੇ ਹਨ ਕਿ ਵਿਗਿਆਨ ਨਾਸਤਿਕ ਹੈ। ਇਵੇਂ ਕਹਿ ਕੇ ਉਹ ਆਪਣੇ ਆਪ ਨੂੰ ਵਿਗਿਆਨੀਆਂ ਦੇ ਮੁਕਾਬਲੇ ਵਧੇਰੇ ਪੜ੍ਹੇ ਲਿਖੇ ਹੋਣ ਦਾ ਭਰਮ ਪਾਉਂਦੇ ਹਨ ਪਰ ਉਹ ਭੁੱਲ ਜਾਂਦੇ ਹਨ ਕਿ ਜਦੋਂ ਕਿਸੇ ਮੰਦਰ ਵਿੱਚੋਂ ਭਗਵਾਨ ਚੋਰੀ ਹੋ ਜਾਵੇ ਤਾਂ ਰਿਪੋਰਟ ਤਾਂ ਥਾਣੇ ਲਿਖਾਉਣੀ ਪੈਂਦੀ ਹੈ।

ਧਰਮ ਦੇ ਪ੍ਰਭਾਵ ਦੇ ਘਟਣ ਦਾ ਇੱਕ ਕਾਰਨ ਇਹ ਹੈ ਕਿ ਮਨੁੱਖ ਦੀਆਂ ਜਿਹੜੀਆਂ ਲੋੜਾਂ ਧਰਮ ਪੂਰੀਆਂ ਕਰਿਆ ਕਰਦਾ ਸੀ ਉਹਨਾਂ ਦੀ ਪੂਰਤੀ ਲਈ ਵਿਗਿਆਨ ਨੇ ਨਵੇਂ ਅਤੇ ਵਧੇਰੇ ਸੁਖਦਾਈ ਅਤੇ ਹੰਡਣਸਾਰ ਢੰਗ ਤਰੀਕੇ ਉਪਜਾਏ ਹਨ। ਲੋਕ ਬਿਮਾਰੀ ਦੇ ਇਲਾਜ ਲਈ ਟੂਣੇ-ਤਵੀਤ ਲਈ ਮੰਦਰ ਮਸਜਿਦ ਜਾਇਆ ਕਰਦੇ ਸਨ, ਇਹ ਕੰਮ ਹਸਪਤਾਲਾਂ ਅਤੇ ਡਾਕਟਰਾਂ ਨੇ ਸਾਂਭ ਲਿਆ ਹੈ। ਲੋਕ ਅੱਖਰ ਜੋੜਨੇ ਪੜ੍ਹਨ ਲਈ ਧਾਰਮਿਕ ਸਥਾਨਾਂ ਤੇ ਜਾਂਦੇ ਸਨ ਇਹ ਕੰਮ ਸਕੂਲਾਂ ਕਾਲਜਾਂ ਨੇ ਸਾਂਭ ਲਿਆ ਹੈ। ਲੋਕ ਕਿਸੇ ਝਗੜੇ ਦੀ ਸੂਰਤ ਵਿੱਚ ਸਹੁੰ ਖਾ ਕੇ ਫੈਸਲਾ ਕਰਨ ਲਈ ਗੁਰਦੁਆਰੇ ਮੰਦਰ ਜਾਂਦੇ ਸਨ ਇਹ ਕੰਮ ਅਦਾਲਤਾਂ ਨੇ ਸਾਂਭ ਲਿਆ ਹੈ। ਇਹੀ ਕਾਰਨ ਹੈ ਕਿ ਅਜੋਕੇ ਪੁਜਾਰੀ ਸਮਾਜ ਨੂੰ ਕੋਈ ਅਗਵਾਈ ਪ੍ਰਦਾਨ ਕਰਨ ਦੀ ਥਾਂ ਲੋਕ ਸ਼ਕਤੀ ਨੂੰ ਨਿਰਾਰਥਕ ਕੰਮਾਂ ਵਿੱਚ ਨਸ਼ਟ ਕਰਨ ਲਈ ਝਗੜੇ ਉਪਜਾ ਰਹੇ ਹਨ।

ਵਿਗਿਆਨ ਦੇ ਯੁੱਗ ਵਿੱਚ ਵੀ ਭਾਰਤੀਆਂ ਦਾ ਜੀਵਨ ਪ੍ਰਤੀ ਦ੍ਰਿਸ਼ਟੀਕੋਣ ਵਿਗਿਆਨਕ ਨਹੀਂ ਹੋਇਆ। ਅਸੀਂ ਟੈਲੀਵਿਜ਼ਨ ਨੂੰ ਵਿਗਿਆਨਕ ਸੋਚ ਦਾ ਮਾਧਿਅਮ ਬਣਾਉਣ ਦੀ ਥਾਂ ਧਾਰਮਿਕ ਅੰਧ-ਵਿਸ਼ਵਾਸਾਂ ਨੂੰ ਫੈਲਾਉਣ ਹਿੱਤ ਵਰਤਣ ਲੱਗ ਪਏ ਹਾਂ। ਅਸੀਂ ਰੇਡੀਓ ਤੋਂ ਗਿਆਨ-ਵਿਗਿਆਨ ਬਾਰੇ ਜਾਣਨ ਦੀ ਥਾਂ ਇਸ ਨੂੰ ਭਜਨ ਕੀਰਤਨ ਲਈ ਵਰਤਣ ਲੱਗ ਪਏ ਹਾਂ। ਅਸੀਂ ਗੱਡੀਆਂ ਬੱਸਾਂ ਨੂੰ ਵਿਗਿਆਨਕ ਕੇਂਦਰਾਂ ਤੇ ਜਾਣ ਲਈ ਵਰਤਣ ਦੀ ਥਾਂ ਤੀਰਥ ਯਾਤਰਾਵਾਂ ਲਈ ਵਰਤ ਰਹੇ ਹਾਂ। ਅਜਿਹਾ ਕਰ ਕੇ ਅਸੀਂ ਆਪਣੀ ਮਾਨਸਿਕ ਕੰਗਾਲੀ ਵਿੱਚ ਵਾਧਾ ਹੀ ਕਰ ਰਹੇ ਹੋਵਾਂਗੇ। ਹੈਰਾਨੀ ਤਾਂ ਇਸ ਗੱਲ ਦੀ ਹੈ ਕਿ ਭਾਰਤੀ ਵਿਗਿਆਨੀ ਪ੍ਰਯੋਗਸ਼ਾਲਾ ਵਿੱਚ ਉਤਨਾ ਸਮਾਂ ਨਹੀਂ ਗੁਜ਼ਾਰ ਰਹੇ ਜਿਤਨਾ ਪੂਜਾ-ਪਾਠ ਵਿੱਚ। ਇਸ ਸਭ ਕੁਝ ਦੇ ਬਾਵਜੂਦ ਜੇ ਭਾਰਤ ਤਰੱਕੀ ਨਹੀਂ ਕਰ ਰਿਹਾ ਤਾਂ ਇਸ ਦਾ ਕਾਰਨ ਕੋਈ ਵਿਦੇਸ਼ੀ ਸ਼ਕਤੀ ਨਹੀਂ ਸਾਡੀ ਆਪਣੀ ਅਣਗਹਿਲੀ ਅਤੇ ਮੂਰਖਤਾ ਹੈ। ਅਸੀਂ ਕਹਿੰਦੇ ਹਾਂ ਅੰਗਰੇਜ਼ ਬੜੇ ਚਲਾਕ ਸਨ ਪਰ ਸਚਾਈ ਤਾਂ ਇਹ ਹੈ ਕਿ ਅਸੀਂ ਬੜੇ ਮੂਰਖ ਸਾਂ। ਅਸੀਂ ਮਾਣ ਕਰਦੇ ਹਾਂ ਕਿ ਭਾਰਤ ਰਿਸ਼ੀਆਂ-ਮੁਨੀਆਂ ਦਾ ਦੇਸ਼ ਹੈ ਪਰ ਸੱਚ ਇਹ ਹੈ ਕਿ ਜਿੱਥੇ ਵੀ ਮੂਰਖਾਂ ਦੀ ਭਰਮਾਰ ਹੋਵੇਗੀ ਉੱਥੇ ਰਿਸ਼ੀਆਂ-ਮੁਨੀਆਂ ਦੀ ਵੀ ਭਰਮਾਰ ਹੋਵੇਗੀ। ਯੂਰਪ ਵਿੱਚ ਲੋਕ ਸਿਆਣੇ ਹਨ ਇਸੇ ਕਰਕੇ ਉੱਥੇ ਕਿਸੇ ਰਿਸ਼ੀ-ਮੁਨੀ ਦੇ ਪੈਦਾ ਹੋਣ ਦੀ ਕੋਈ ਸੰਭਾਵਨਾ ਨਹੀਂ। ਭਾਰਤੀ ਜਿੱਥੇ ਕਿਤੇ ਵੀ ਵਿਦੇਸ਼ ਗਏ ਹਨ, ਉੱਥੇ ਵਿਗਿਆਨਕ ਸੂਝ ਗ੍ਰਹਿਣ ਕਰਨ ਦੀ ਥਾਂ ਧਾਰਮਿਕ ਸਥਾਨ ਉਸਾਰਨ ਵਿੱਚ ਰੁੱਝ ਗਏ ਹਨ। ਦੁੱਖ ਇਸ ਗੱਲ ਦਾ ਹੈ ਕਿ ਉਹ ਆਪਣੀ ਅਗਿਆਨਤਾ ਤੇ ਖੁਸ਼ ਹਨ।

### ਵਿਸ਼ਵ ਵਿਆਪੀ

ਧਰਮ, ਬੋਲੀ, ਸਭਿਆਚਾਰ, ਸਾਹਿਤ ਆਦਿ ਇਲਾਕਾਈ ਵਰਤਾਰੇ ਹਨ ਜਦੋਂ ਕਿ ਵਿਗਿਆਨਕ ਨੇਮ ਵਿਸ਼ਵ ਵਿਆਪੀ ਹਨ। ਜਦੋਂ ਤੱਕ ਕੋਈ ਵਿਗਿਆਨਕ ਸੋਚ ਦਾ ਧਾਰਨੀ ਨਹੀਂ ਹੁੰਦਾ ਉਹ ਅੰਤਰਰਾਸ਼ਟਰੀ ਪੱਧਰ ਉੱਤੇ ਵਿਚਰ ਹੀ ਨਹੀਂ ਸਕਦਾ। ਧਰਮ ਪ੍ਰੇਸ਼ਾਨ ਕਰਦਾ ਰਿਹਾ ਹੈ ਜਦੋਂ ਕਿ ਵਿਗਿਆਨ ਹੈਰਾਨ ਕਰਦਾ ਹੈ। ਜ਼ਰਾ ਸੋਚ ਕੇ ਵੇਖੋ ਵਿਗਿਆਨ ਬਿਨਾਂ ਜੀਵਨ ਕਿਹੋ ਜਿਹਾ ਹੋਵੇਗਾ। ਅਜੋਕੇ ਯੁੱਗ ਵਿੱਚ ਸਾਰੇ ਵਿਸ਼ੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਹੀ ਪੜ੍ਹੇ-ਪੜ੍ਹਾਏ ਜਾ ਸਕਦੇ ਹਨ। ਵਿਗਿਆਨ ਦਿਮਾਗ ਦਾ ਫਰਨੀਚਰ ਹੈ। ਕੋਈ ਵੀ ਇੱਕ ਪੁਰਸ਼ ਸਾਰੇ ਵਿਗਿਆਨ ਨੂੰ ਆਪਣੇ ਘੇਰੇ ਵਿੱਚ ਨਹੀਂ ਲੈ ਸਕਦਾ। ਵਿਗਿਆਨ ਦੀ ਚਾਲ ਥੋੜ੍ਹੀ ਹੈ ਪਰ ਇਹ ਸਦਾ ਅੱਗੇ ਵੱਲ ਨੂੰ ਹੀ ਜਾਂਦਾ ਹੈ ਪਿੱਛੇ ਮੁੜਨਾ ਇਸ ਨੂੰ ਆਉਂਦਾ ਹੀ ਨਹੀਂ। ਮਨੁੱਖ



ਨਿਰਾਸ਼ ਇਸ ਕਰਕੇ ਹੈ ਕਿਉਂਕਿ ਇਸ ਦੀ ਸੋਚ ਵਿਗਿਆਨਕ ਨਹੀਂ।

ਸਾਡੀ ਸੋਚ ਅਤੇ ਅਨੁਭਵ ਦਾ ਆਧਾਰ ਧਰਮ ਹੋਣ ਕਰ ਕੇ ਸਾਡੀ ਸੋਚ ਅਤੇ ਵਰਤਾਰੇ ਵਿੱਚ ਵਿਗਿਆਨ ਅਧਾਰਿਤ ਵਿਸ਼ਾਲਤਾ ਨਹੀਂ ਆਈ। ਅਸੀਂ ਵਿਗਿਆਨ ਨੂੰ ਵਿਗਿਆਨ ਵਜੋਂ ਸਵੀਕਾਰ ਹੀ ਨਹੀਂ ਕੀਤਾ। ਸਾਡੀਆਂ ਵਿਗਿਅਕ ਸੰਸਥਾਵਾਂ ਦੇ ਨਾਂ ਅਜੇ ਵੀ ਧਰਮ-ਮਲੂਕ ਹਨ। ਵਿਗਿਆਨ ਧਰਮ ਦਾ ਵਿਰੋਧ ਨਹੀਂ ਕਰਦਾ ਸਗੋਂ ਧਰਮ ਵਿਗਿਆਨ ਦਾ ਵਿਰੋਧ ਕਰਦਾ ਰਿਹਾ ਹੈ।

ਹੁਣ ਸਮਾਂ ਆ ਗਿਆ ਹੈ ਅਤੇ ਸਾਨੂੰ ਨਿਰਣਾ ਕਰਨਾ ਪਵੇਗਾ ਕਿ ਅਸੀਂ ਜੀਵਨ ਅਤੇ ਸੰਸਾਰ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸਮਝਣਾ ਹੈ ਜਾਂ ਧਾਰਮਿਕ ਦ੍ਰਿਸ਼ਟੀਕੋਣ ਤੋਂ। ਅਸੀਂ ਅਤੀਤਮੁਖੀ ਹੋਣਾ ਹੈ ਜਾਂ ਭਵਿੱਖਵਾਦੀ। ਇਹ ਯਾਦ ਰੱਖਣਾ ਬੜਾ ਜ਼ਰੂਰੀ ਹੈ ਕਿ ਸੁਨਹਿਰੀ ਯੁੱਗ ਬੀਤੇ ਹੋਏ ਕਾਲ ਵਿੱਚ ਨਹੀਂ ਸਗੋਂ ਆਉਣ ਵਾਲੇ ਸਮੇਂ ਵਿੱਚ ਹੁੰਦੇ ਹਨ।

ਪੰਜਾਬੀ ਵਿੱਚ ਧਰਮ-ਪ੍ਰੇਤ, ਉਪਭਾਵਕ, ਵਿਰਲਾਪਮਈ; ਇਕਹਿਰੇ, ਉਪਦੇਸ਼ਾਤਮਕ ਅਤੇ ਆਦਰਸ਼ਵਾਦੀ ਸਾਹਿਤ ਦੀ ਪ੍ਰੰਪਰਾ ਬੜੀ ਵਿਸ਼ਾਲ ਹੈ ਪਰ ਗਿਆਨ ਵਿਗਿਆਨ ਦੇ ਖਾਲੀ ਖੁੱਲ੍ਹੇ ਖੇਤਰਾਂ ਵਿੱਚ ਵਿਚਰਨ ਦਾ ਸਾਡੇ ਵਿੱਚ ਸਾਹਸ ਨਹੀਂ। ਪੰਜਾਬੀਆਂ ਨੇ ਜਿਤਨੇ ਵਿਗਿਆਨੀ ਪੈਦਾ ਕੀਤੇ ਹਨ ਉਹ ਵਿਗਿਆਨ ਦਾ ਖੇਤਰ ਤਿਆਗ ਕੇ ਧਰਮ ਦੇ ਖੇਤਰ ਵਿੱਚ ਵਿਚਰਦੇ ਹਨ।

### ਅੰਦਰੋਂ ਭਰੇ

ਸਾਨੂੰ ਵਿਗਿਆਨਕ ਅਤੇ ਯਥਾਰਥਵਾਦੀ ਦ੍ਰਿਸ਼ਟੀਕੋਣ ਅਪਣਾ ਕੇ ਉਸ ਮਨੁੱਖ ਦੀ ਉਸਾਰੀ ਕਰਨ ਦੀ ਲੋੜ ਹੈ ਜਿਸ ਦੀਆਂ ਬਾਹਾਂ ਵਿੱਚ ਸਾਰਾ ਸੰਸਾਰ ਆ ਸਕੇ, ਜਿਸ ਦੇ ਪੈਰ ਵਧੇਰੇ ਵਿਸ਼ਵਾਸ ਨਾਲ ਧਰਤੀ ਉੱਤੇ ਟੁਰ ਸਕਣ, ਜਿਸ ਦੀਆਂ ਅੱਖਾਂ ਵਿੱਚ ਗਿਆਨ ਦੇ ਸੁਰਮੇ ਦੀ ਚਮਕ ਹੋਵੇ, ਜਿਸ ਦੇ ਪੈਰ ਧਰਤੀ ਉੱਤੇ ਅਤੇ ਜਿਸ ਦਾ ਸਿਰ ਤਾਰਿਆਂ ਵਿੱਚ ਹੋਵੇ, ਜਿਸ ਵਿੱਚ ਦੂਜਿਆਂ ਦੇ ਵਿਚਾਰਾਂ ਨਾਲ ਸਹਿਮਤ ਹੋਣ ਦੀ ਦਲੇਰੀ ਹੋਵੇ ਅਤੇ ਵਿਰੋਧੀਆਂ ਦੇ ਵਿਚਾਰਾਂ ਨਾਲ ਅਸਹਿਮਤ ਹੋਣ ਦਾ ਸਲੀਕਾ। ਪਹਿਲੇ ਕਿਸੇ ਵੀ ਯੁੱਗ ਦੇ ਮੁਕਾਬਲੇ ਸਾਨੂੰ ਅੱਜ ਉਹਨਾਂ ਵਿਅਕਤੀਆਂ ਦੀ ਵਧੇਰੇ ਲੋੜ ਹੈ ਜਿਹੜੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਸੋਚ ਸਕਣ ਤੇ ਜਿਹੜੇ ਅੰਦਰੋਂ ਭਰੇ ਹੋਏ ਹੋਣ ਕਿਉਂਕਿ ਇਹੀ ਵਿਅਕਤੀ ਵਿਗਿਆਨੀਆਂ ਵਾਂਗ ਸਮੁੱਚੇ ਸੰਸਾਰ ਦੇ ਸੰਦਰਭ ਵਿੱਚ ਸੋਚਣ ਦੀ ਮੌਜ ਮਾਣ ਸਕਦੇ ਹਨ।

**(ਸਤੰਬਰ-1989)**

  

*ਹੱਥ-ਫੇਰੀਆਂ :*

## ਪਾਣੀ ਤੋਂ ਸ਼ਰਾਬ

ਜਾਦੂਗਰ ਨੇ ਪਾਣੀ ਦਾ ਜੱਗ ਮੰਗਵਾਇਆ ਅਤੇ ਉਸ ਨੂੰ ਕੱਚ ਦੇ ਗਿਲਾਸ ਵਿੱਚ ਪਾ ਦਿੱਤਾ। ਸਭ ਨੂੰ ਉਚਾ ਚੁੱਕ ਕੇ ਦਿਖਾਇਆ ਤੇ ਪੁਛਿਆ, "ਇਸ ਵਿੱਚ ਕੀ ਏ ?"

ਸਭ ਨੇ ਕਿਹਾ, "ਪਾਣੀ .... ਪਾਣੀ ....ਪਾਣੀ"

"ਮੈਨੂੰ ਤੇ ਦਿਸਦਾ ਕਿ ਸ਼ਰਾਬ ਏ।"

"ਨਹੀਂ , ਪਾਣੀ ਏ ਪਾਣੀ"

ਜਾਦੂਗਰ ਨੇ ਗਿਲਾਸ ਨੂੰ ਮੇਜ 'ਤੇ ਰੱਖ ਦਿੱਤਾ, ਅੱਖਾਂ ਬੰਦ ਕਰ ਲਈਆਂ ਤੇ ਦੇਵੀ ਦਾ ਮੰਤਰ ਪੜ੍ਹਿਆ। ਮੇਜ 'ਤੇ ਰੱਖੀ ਦੇਵੀ ਦੀ ਤਸਵੀਰ ਉਤੇ ਹੱਥ ਰੱਖ ਕੇ ਚੀਖਿਆ, "ਹੇ ਦੇਵੀ ਮਾਂ ! ਮੈਂ ਤੇਰੀ ਸ਼ਕਤੀ ਦੇਖਣੀ ਐ ਤੇ ਸਾਰਿਆਂ ਨੂੰ ਦਿਖਾਉਣੀ ਐ। ਮੈਂ ਸਾਫ ਪਾਣੀ ਨੂੰ ਸ਼ਰਾਬ ਕਹਿ ਦਿੱਤਾ। ਹੁਣ ਮੇਰੀ ਇੱਜਤ ਦੇ ਲਈ ਇਸ ਨੂੰ ਸ਼ਰਾਬ ਵਿੱਚ ਬਦਲ ਦੇ। ਮੈਂ ਤੇਰਾ ੧੦੧ ਰੁਪਏ ਦਾ ਰੋਟ ਭੇਟਾ ਕਰੂੰਗਾ।" ਇਹਨਾਂ ਸ਼ਬਦਾਂ ਨਾਲ ਉਥੇ ਵਾਤਾਵਰਣ ਰਹੱਸਮਈ ਬਣ ਗਿਆ। ਸਾਰੇ ਉਸ ਵੱਲ ਉਤਸੁਕਤਾ ਭਰੀਆਂ ਨਜ਼ਰਾਂ ਨਾਲ ਤੱਕਣ ਲੱਗੇ। ਜਾਦੂਗਰ ਨੇ ਇੱਕ ਉਂਗਲੀ ਨੂੰ ਪਾਣੀ ਵਿੱਚ ਪਾ ਕੇ ਹਿਲਾਇਆ ਤੇ ਪਾਣੀ ਦਾ ਰੰਗ ਬਦਲ ਗਿਆ, ਲਾਲ ਗੁਲਾਬੀ ਹੋ ਗਿਆ। ਸਾਰੇ ਆਚੰਭਿਤ ਹੋ ਗਏ। ਸਭ ਤੇ ਇਹ ਪ੍ਰਭਾਵ ਗਿਆ ਕਿ ਜਾਦੂਗਰ ਨੇ ਜ਼ਰੂਰ ਕੋਈ ਗੈਬੀ ਸ਼ਕਤੀ ਵੱਸ ਵਿੱਚ ਕੀਤੀ ਹੋਈ ਹੈ।

ਜਾਦੂਗਰ ਫਿਰ ਚੀਖਿਆ, "ਜਿਸ ਵੀਰ ਭਾਈ ਨੇ ਤਮਾਸ਼ਾ ਦੇਖਿਆ, ਉਸ ਕੋਲ ਜੇ ਦੋ ਰੁਪਏ ਹਨ ਤੇ ਉਸਨੇ ਨਾ ਦਿੱਤੇ ਤਾਂ ਉਹ ਇਥੋਂ ਦਸ ਕਦਮ ਵੀ ਨਹੀਂ ਤੁਰ ਸਕੇਗਾ। ਉਸ ਦੀ ਛਾਤੀ ਵਿਚੋਂ ਖੂਨ ਕੱਢ ਦਿਆਂਗਾ।" ਇਹਨਾਂ ਸ਼ਬਦਾਂ ਨਾਲ ਵਾਤਾਵਰਣ ਹੋਰ ਰਹੱਸਮਈ ਬਣ ਗਿਆ ਅਤੇ ਲੋਕਾਂ ਨੇ ਡਰਦੇ ਮਾਰੇ ਰੁਪਏ ਕੱਢਣੇ ਸ਼ੁਰੂ ਕਰ ਦਿੱਤੇ। ਕੁਝ ਮਿੰਟਾਂ ਵਿੱਚ ਹੀ ਰੁਪਿਆਂ ਦਾ ਢੇਰ ਲੱਗ ਗਿਆ।

### ਭੇਦ ਕੀ ਸੀ –

ਗਿਲਾਸ ਵਾਲੇ ਪਾਣੀ ਵਿੱਚ ਪਹਿਲਾਂ ਥੋੜ੍ਹੀ ਮਾਤਰਾ ਵਿੱਚ ਕੱਪੜੇ ਧੋਣ ਵਾਲਾ ਸੋਡਾ ਘੋਲਿਆ ਹੋਇਆ ਸੀ, ਜਿਸਦੀ ਕਿਸੇ ਨੂੰ ਜਾਣਕਾਰੀ ਨਹੀਂ ਸੀ। ਜਾਦੂਗਰ ਦੀ ਉਂਗਲੀ ਨਾਲ ਫਿਨਾਲਫਥਲੀਨ ਲੱਗੀ ਹੋਈ ਸੀ ਜਿਸ ਨੇ ਸੋਡੇ ਨਾਲ ਕ੍ਰਿਆ ਕਰਕੇ ਉਸ ਦਾ ਰੰਗ ਬਦਲ ਦਿੱਤਾ ਜੋ ਕਿ ਸ਼ਰਾਬ ਵਰਗਾ ਸੀ ਨਾ ਕਿ. ਸ਼ਰਾਬ।

(ਨੋਟ – ਫਿਨਾਲਫਥਲੀਨ ਹਰ ਸਕੂਲ ਕਾਲਜ ਦੀ ਪ੍ਰਯੋਗਸ਼ਾਲਾ ਵਿੱਚ ਮਿਲਣ ਵਾਲਾ ਇੱਕ ਆਮ ਰਸਾਇਣਕ ਪਦਾਰਥ ਹੈ ਜੋ ਇਹ ਪਰਖ ਕਰਨ ਦੇ ਕੰਮ ਆਉਂਦਾ ਹੈ ਕਿ ਕੋਈ ਪਦਾਰਥ ਤੇਜ਼ਾਬੀ ਹੈ ਜਾਂ ਖਾਰੀ। ਹਰ ਖਾਰੀ ਘੋਲ ਵਿੱਚ ਇਸਦਾ ਰੰਗ ਗੁਲਾਬੀ ਹੋ ਜਾਂਦਾ ਹੈ।)

# ਅਰਥਾਂ ਦਾ ਜੰਗਲ

*ਅਮਰਦੀਪ ਗਿੱਲ*

ਤੁਸੀਂ ਇਸਦੇ ਅਰਥ ਕੁਝ ਵੀ ਲੈ ਸਕਦੇ ਹੋ,
ਪਰ ਮੇਰੇ ਲਈ ਧਰਮ—
ਮੇਰਾ ਉਹ ਛੋਟਾ ਜਿਹਾ ਕੁੜਤਾ ਹੈ,
ਜਿਸਨੂੰ ਮੈਂ ਬਚਪਨ ਵਿੱਚ ਪਹਿਨਿਆ ਕਰਦਾ ਸਾਂ,
ਤੇ ਜੋ ਹੁਣ ਮੇਰੇ ਕਿਸੇ ਤਰ੍ਹਾਂ ਵੀ ਮੇਚ ਨਹੀਂ ਆਉਂਦਾ,
ਤੁਸੀਂ ਇਸਦੇ ਅਰਥ ਕੁਝ ਵੀ ਸਮਝਾ ਸਕਦੇ ਹੋ
ਪਰ ਕੰਮੀਆਂ ਦੇ ਜਵਾਕਾਂ ਲਈ ਧਰਮ—
ਬੇਹੇ ਕੜਾਹ ਦੀਆਂ ਭਰੀਆਂ ਬਾਟੀਆਂ ਹਨ।
ਫੁੱਟਪਾਥਾਂ ਦੇ ਵਾਸੀਆਂ ਲਈ ਧਰਮ ਦੇ ਅਰਥ—
ਸੇਠਾਂ-ਸਰਦਾਰਾਂ ਦੁਆਰਾ ਚਲਾਏ ਅਤੁੱਟ ਲੰਗਰ ਨੇ,
ਜਿੰਨ੍ਹਾਂ ਕਰਕੇ ਉਹ ਭੁੱਲ ਜਾਂਦੇ ਨੇ—
ਇੱਕ-ਦੋ ਡੰਗ ਰੋਟੀ ਦਾ ਫਿਕਰ।
ਤੁਸੀਂ ਇਸਨੂੰ ਕਿੰਨੀ ਵੀ ਸ਼ਰਧਾ ਨਾਲ ਲਓ,
ਪਰ ਪੇਸ਼ਾਵਰ ਪਾਠੀ ਲਈ ਧਰਮ—
ਗੁਰਦਵਾਰਾ ਕਮੇਟੀ ਵੱਲੋਂ ਮਿਲਦੀ ਤਨਖਾਹ ਹੈ,
ਜਿਸ ਨਾਲ ਪਾਲਦਾ ਹੈ ਉਹ ਆਪਣਾ ਟੱਬਰ।
ਧਰਮ, ਰੋਟੀ ਖਾਣ ਲੱਗੇ ਥੱਕੇ-ਟੁੱਟੇ ਧੰਨੇ ਦੇ ਮੂੰਹੋਂ—
ਅਚਨਚੇਤ ਨਿਕਲਿਆ 'ਵਾਖਰੂ' ਹੈ,
ਧਰਮ, ਮੱਥਾ ਟੇਕਣ ਲਈ ਝੁਕੀ ਤ੍ਰੀਮਤ ਦੇ—
ਗਲਮੇ ਦੇ ਅੰਦਰ ਤੱਕ ਗਈ—
ਪੰਡਿਤ ਜੀ ਮਹਾਰਾਜ ਦੀ ਤਿਰਛੀ ਨਜ਼ਰ ਹੈ,
ਧਰਮ, ਮੁੱਲਾਂ ਦੀ ਮੁਰਗੀ ਦਾ ਨਾਂਅ ਹੈ,
ਧਰਮ ਪਾਦਰੀ ਦੇ ਹੱਥ 'ਚ ਫੜੀਆਂ ਕਿੱਲਾਂ ਹਨ,
ਜਿੰਨ੍ਹਾਂ ਨੂੰ ਉਹ ਜਦੋਂ ਜੀਅ ਚਾਹੇ—
ਕਿਸੇ ਦੇ ਵੀ ਮੱਥੇ, ਹਥੇਲੀਆਂ ਜਾਂ ਪੈਰਾਂ ਵਿੱਚ—
ਠੋਕ ਸਕਦਾ ਹੈ,
ਧਰਮ, ਮੁਨਸਿਫ਼ ਦੇ ਗਲ ਵਿੱਚ ਫਸਿਆ—
ਕਾਫ਼ਰਾਂ ਨੂੰ ਸੰਗਸਾਰ ਕਰਨ ਦਾ ਹੁਕਮ ਹੈ,
ਧਰਮ, ਹਾਕਮਾਂ ਦੇ ਤਖ਼ਤ ਦੇ ਪਾਵੇ ਹਨ,
ਧਰਮ, ' ਪਾੜੋ ਤੇ ਰਾਜ ਕਰੋ '
ਦੀ ਨੀਤੀ ਦਾ ਮੂਲ ਮੰਤਰ ਹੈ,
ਧਰਮ, ਇਬਾਦਤਗਾਹਾਂ ਨੂੰ
ਕਤਲਗਾਹਾਂ ਬਣਾਉਣ ਵਾਲਿਆਂ ਦੀ—
ਰਖੇਲ ਹੈ,
ਧਰਮ, ਦਿੱਖ ਅਤੇ ਪੁਸ਼ਾਕਾਂ ਦੇ ਨਾਂਅ ਹੇਠ—
ਇਨਸਾਨਾਂ ਨਾਲ ਕੀਤਾ ਸਾਜਿਸ਼ੀ ਮਖੌਲ ਹੈ।
ਤੁਸੀਂ ਇਸਦੇ ਅਰਥ ਕੁਝ ਵੀ ਲਓ,
ਪਰ ਦਿੱਲੀ 'ਚ ਟੈਕਸੀ ਚਲਾਉਂਦੇ ਕਰਮੇ ਲਈ —
ਧਰਮ ਗਲੇ 'ਚ ਪਾਇਆ ਮਚਦਾ ਟਾਇਰ ਹੈ।
ਧਰਮ, ਲਾਲ ਕਿਲੇ ਦੇ ਮੂਹਰੇ ਪਿਆ
ਕਿਸੇ ਅਬਲਾ ਦਾ ਨੰਗਾ ਜਿਸਮ ਹੈ।
ਧਰਮ, ਚਾਂਦਨੀ ਚੌਂਕ 'ਚ ਰੁਲਦੀ —
ਬਾਬੇ ਕਿਸ਼ਨੇ ਦੀ ਬੇ-ਬਸ ਪੱਗ ਹੈ।
ਤੁਸੀਂ ਜੋ ਮਰਜੀ ਸਮਝੀ ਜਾਓ,
ਪਰ ਇਸਦੇ ਅਰਥ —
ਬੱਸ ਵਿਚੋਂ ਲਾਹ ਕੇ ਮਾਰੇ ਗਏ ਸੋਹਨ ਦੇ
ਮਾਪਿਆਂ ਲਈ ਸਿਰਫ —
ਸਟੇਨਗੰਨਾਂ ਵਾਲੇ ਅੱਤਵਾਦੀਆਂ ਤੱਕ ਸੀਮਿਤ ਨੇ।
ਧਰਮ, ਲਾਸ਼ਾਂ ਦਾ ਭਰਿਆ ਚਨਾਬ ਹੈ,
ਧਰਮ, ਲਹੂ-ਲੁਹਾਣ ਸਤਲੁਜ ਹੈ,
ਧਰਮ, ਪੰਜਾਬ ਦੀ ਧਰਤੀ ਦੇ —
ਵਰ੍ਹਿਆਂ ਪਹਿਲਾਂ ਹੋਏ ਦੋ ਟੋਟਿਆਂ ਦਾ ਕਾਰਨ ਹੈ,
ਧਰਮ, ਮਨੁੱਖਤਾ ਦੇ ਗਲ 'ਤੇ —
ਕੱਚੇ ਸੂਤ 'ਚ ਬੰਨ ਕੇ ਲਟਕਾਈ ਤਲਵਾਰ ਹੈ।
ਤੁਸੀਂ ਕੁਝ ਵੀ ਸਮਝ ਸਕਦੇ ਹੋ,
ਤੁਸੀਂ ਕੁਝ ਵੀ ਸਮਝਾ ਸਕਦੇ ਹੋ —
ਇਸਦੇ ਅਰਥ,
ਪਰ ਮੋਹਣੇ ਦੇ ਪ੍ਰੀਵਾਰ ਲਈ ਧਰਮ —
ਪੰਜਾਬ ਛੱਡ ਕੇ ਸਿਰਸੇ ਜਾ,
ਖ਼ਾਨਾਬਦੋਸ਼ਾਂ ਵਾਂਗ ਰਹਿਣ ਦਾ ਨਾਂਅ ਹੈ।
ਧਰਮ, 'ਅੱਲਾ ਹੂ ਅਕਬਰ' ਦੀ ਆਵਾਜ਼ ਤੋਂ ਡਰਦੇ—
ਰਫਿਊਜ਼ੀਆਂ ਦੇ ਕਾਫ਼ਲੇ ਹਨ,
ਧਰਮ, 'ਬੋਲੇ ਸੋ ਨਿਹਾਲ...' ਤੋਂ ਭੈ ਭੀਤ—
ਹਿੰਦੂ ਵੀਰਾਂ ਦਾ ਟਰੱਕ 'ਚ ਲੱਦਿਆ ਸਮਾਨ ਹੈ,
ਧਰਮ, 'ਹਰ-ਹਰ ਮਹਾਂਦੇਵ' ਦੇ ਜੈਕਾਰਿਆਂ ਤੋਂ ਡਰਕੇ—
ਕਿਸੇ ਨਾਈ ਨੂੰ ਚੌਗੁਣੇ ਪੈਸੇ ਦੇ
ਕਾਨਪੁਰ 'ਚ ਰਹਿੰਦੇ ਸਤਨਾਮੇ ਦੇ ਕਟਵਾਏ ਵਾਲ ਹਨ,
ਤੁਸੀਂ ਗਰੰਥ ਪੜ੍ਹੋ, ਜਾਂ ਬਾਣੀ ਉਚਾਰੋ,
ਤੁਸੀਂ ਸੰਖ ਵਜਾਓ ਜਾਂ ਟੱਲ ਖੜਕਾਓ,
ਤੁਸੀਂ ਬਾਂਗਾਂ ਦਿਓ ਜਾਂ ਵੁਜ਼ੂ ਕਰੋ,
ਪਰ ਅਸੀਂ ਜਾਣਦੇ ਹਾਂ ਕਿ—
ਤੁਹਾਡੇ ਲਈ ਧਰਮ ਸਿਰਫ਼ ਵਪਾਰ ਹੈ,
'ਤੇ ਅਸੀਂ ਖਰੀਦਦਾਰ ਦੀ ਮਜਬੂਰੀ ਹਾਂ।
ਤੁਹਾਡੇ ਲਈ ਧਰਮ ਸ਼ਤਰੰਜ ਹੈ,
ਤੇ ਅਸੀਂ ਸਿਰਫ਼ ਮੋਹਰੇ ਹਾਂ,
ਚਾਲਾਂ ਤੁਸੀਂ ਚਲਦੇ ਹੋ,
ਮਰਦੇ ਅਸੀਂ ਹਾਂ,
ਸ਼ਹਿ ਤੁਸੀਂ ਦਿੰਦੇ ਹੋ ਇੱਕ ਦੂਜੇ ਨੂੰ,
ਤ੍ਰਹਿ ਅਸੀਂ ਜਾਂਦੇ ਹਾਂ,
ਤੁਹਾਡੇ ਲਈ ਧਰਮ ਬਹੁਤ ਕੁਝ ਹੈ,
ਪਰ ਸਾਡੇ ਲਈ ਧਰਮ—
ਹੁਣ ਸਿਰਫ਼ ਇੱਕ ਪਲ ਜਿਉਂਦਾ ਰਹਿ ਸਕਣ ਦੀ
ਚਿੰਤਾ ਹੈ ਕੇਵਲ।
ਧਰਮ, ਤੁਹਾਡੇ ਲਈ ਮਨ ਚਾਹੇ ਫੁੱਲਾਂ ਦਾ ਬਾਗ ਹੈ,
ਪਰ ਸਾਡੇ ਲਈ, ਮਹਿਜ਼ ਅਰਥਾਂ ਦਾ ਜੰਗਲ ਹੈ,
ਜਿਸ ਵਿੱਚ ਉਲਝ ਕੇ ਰਹਿ ਜਾਂਦੀ ਹੈ—
ਸਾਡੀ ਬਹੁਗਿਣਤੀ ਦੀ ਸੋਚ।

*ਜੂਨ 1988*

# ਹਨੇਰਾ

*ਮਨਜੀਤ ਕਾਦਰ*

ਬੜੇ ਆਕਾਰ ਬਦਲਦਾ ਹੈ ਨਿੱਤ ਹਨੇਰਾ
ਤੁਹਾਡੇ ਦਿਲ ਦਿਮਾਗ ਉਤੇ
ਜਕੜ ਆਪਣੀ ਨੂੰ
ਹੋਰ ਵੀ ਮਜ਼ਬੂਤ ਕਰਨ ਲਈ।
ਮੌਲਵੀ ਦੀ ਖਿਝ ਭਰੀ ਬਾਂਗ ਨਾਲ
ਤੇ ਸੰਖ ਦੇ ਜੋਰਦਾਰ ਗੜਕੇ ਨਾਲ
ਤ੍ਰਭਕ ਕੇ ਉਠਦੇ ਹੋਏ ਤੁਸੀਂ
ਰਾਤ ਦੇ ਸੁਖ-ਸਾਂਦ ਨਾਲ ਬਿਤਾਏ ਛਿਣਾਂ ਲਈ
ਪਹਿਲਾਂ ਹਨੇਰੇ ਦਾ ਸ਼ੁਕਰੀਆ ਅਦਾ ਕਰਦੇ ਹੋ
ਤੇ ਫਿਰ ਉਸਦਾ ਲੰਬਾ ਸਮਾਂ ਰਟਨ ਲਟਦੇ ਹੋ।
ਉਤਰਦਾ ਹੈ ਇਉਂ
ਤੁਹਾਡੇ ਮਨਾਂ ਅੰਦਰ ਲਗਾਤਾਰ
ਧਾਰਮਿਕ ਗ੍ਰੰਥਾਂ 'ਤੇ ਫੈਲਿਆ ਹਨੇਰਾ।
ਤੁਹਾਡੀ ਆਮ ਜਿਹੀ ਗੱਲਬਾਤ ਵਿਚੋਂ
ਤੇ ਪੂਜਾ ਸਥਾਨਾਂ 'ਤੇ ਕੀਤੀਆਂ ਜਾਂਦੀਆਂ
ਪ੍ਰਾਰਥਨਾਵਾਂ 'ਚੋਂ ਉਮੜਿਆ ਹਨੇਰਾ
ਜਾ ਟਿਕਦਾ ਹੈ ਬੜੀ ਨਿਰਲੱਜਤਾ ਨਾਲ
ਬਹੁਤ ਸਾਰੇ ਹੋਰਨਾਂ ਮਨਾਂ ਅੰਦਰ।
ਸ਼ਹਿਰੀ ਚੁਲਬਲਾਹਟ ਨੂੰ
ਤੇ ਪੇਂਡੂ ਭੁਲ-ਭੁਲੱਈਏ ਨੂੰ,
ਨਿਗਲਦਾ ਹੋਇਆ
ਇੱਕ ਭਿਆਨਕਤਾ ਜਿਹੀ ਸਿਰਜਣ ਦੇ ਯਤਨ ਵਿੱਚ ਹਨੇਰਾ
ਕਰ ਰਿਹਾ ਹੈ ਭੇਡੀਆਂ ਦੀ ਇਕ ਵਚਿੱਤਰ ਨਸਲ ਤਿਆਰ।
ਆਪਣੇ ਸਹੀ ਹੋਣ ਨੂੰ ਸਹੀ ਰੱਖਣ ਲਈ
ਜ਼ਿੰਦਗੀ ਦੇ ਹਰ ਮੋਰਚੇ ਤੇ ਲੜਦਾ ਹੋਇਆ
ਚਾਨਣ ਦੀ ਹਰ ਕਣੀ ਨੂੰ ਆਖਰੀ ਸਮਝ ਕੇ
ਸੁੜਕਦਾ ਹੈ ਹਰ ਬਾਰ ਹਨੇਰਾ।
ਹਨੇਰਾ ਜੋ ਤੁਹਾਡੇ ਪਿੱਤਰਾਂ ਦੀਆਂ ਕਬਰਾਂ ਤੇ ਬਲਦਾ ਹੈ
ਤੇ ਤੁਹਾਡੀ ਅੰਨ੍ਹੀ ਜਿਹੀ ਸ਼ਰਧਾ ਵਿੱਚ ਫਲਦਾ ਹੈ
ਬਿਨਾਂ ਸ਼ੱਕ ਅਣਗਿਣਤ ਸ਼ੰਕਿਆਂ ਨਾਲ ਓਤਪ੍ਰੋਤ ਹੈ
ਪਰ ਤੁਹਾਡੇ ਲਈ ਸਿਰਫ ਪ੍ਰੇਰਨਾਵਾਂ ਦਾ ਸਰੋਤ ਹੈ।
ਤੁਹਾਡੇ ਹਰ ਬੋਲ
ਹਰ ਸਵਾਸ 'ਚੋਂ
ਪਨਪਦੇ ਰਹਿਣ ਦੀ ਲਾਲਸਾ ਅਧੀਨ
ਤੁਹਾਡੇ ਮਾੜੇ ਮੋਟੇ ਗਰਮ ਲਹੂ ਨੂੰ
ਜਮਾ ਦੇਣਾ ਚਾਹੁੰਦਾ ਹੈ ਹਨੇਰਾ।
ਤੁਹਾਡੀ ਚੁੱਪ ਚਾਂ
ਤੇ ਦ੍ਰਿਸ਼ਟੀਹੀਣਤਾ ਲਈ
ਦੇ ਕੇ ਸ਼ਰਾਫ਼ਤ ਤੇ ਕ੍ਰਿਤਗਤਾ ਦੀਆਂ ਸਨਦਾਂ
ਹਨੇਰਾ ਦਿੰਦਾ ਹੈ ਅਗਿਆਨਤਾ ਦੀਆਂ ਗੁਫ਼ਾਵਾਂ ਵੱਲ ਤੋਰ।
ਹਨੇਰੇ ਦੀ ਅੱਖ ਵਿੱਚ ਰੜਕਦਾ ਹੈ
ਜਦ ਕਿਤੇ ਵੀ ਕੁਝ ਸ਼ੱਕ ਵਰਗਾ
ਤਾਂ ਤੁਹਾਡੀ ਰੋਟੀ ਨੂੰ ਅੱਧਾ ਕੁ ਆਕਾਰ ਦੇ ਰਿਹਾ ਹਨੇਰਾ
ਆਣ ਖੜਦਾ ਹੈ ਬਿਫਰ ਕੇ ਤੁਹਾਡੇ ਸਾਹਮਣੇ
ਸਾਬਤੀ ਰੋਟੀ ਲਈ ਬੁਣੇ ਤੁਹਾਡੇ ਸੁਫਨੇ ਨੂੰ
ਤਾਰ ਤਾਰ ਕਰ ਦੇਣ ਲਈ।
ਇਸ ਤਰ੍ਹਾਂ
ਨਾ-ਸਰਦੇ ਦੀ ਗੱਡ ਅੱਗੇ ਜੁਪੇ ਤੁਸੀਂ
ਜਦੋਂ ਵਧੇਰੇ ਸ਼ਹਿਣਸ਼ੀਲਤਾ ਨਾਲ
ਵਗਣ ਲੱਗ ਪੈਂਦੇ ਹੋ
ਤਾਂ ਹਨੇਰੇ ਨੂੰ ਪਹਿਲਾਂ ਨਾਲੋਂ ਵੀ
ਸਾਊ ਜਿਹੇ ਲੱਗਣ ਲੱਗ ਪੈਂਦੇ ਹੋ

*ਸਤੰਬਰ-ਅਕਤੂਬਰ 1990*

# ਅੱਗ ਲੱਗਣ ਦੀਆਂ 'ਰਹੱਸਮਈ ਘਟਨਾਵਾਂ ਦਾ ਵਿਗਿਆਨਕ ਹੱਲ

*ਰਾਮ ਸਵਰਨ ਸਿੰਘ*

ਅਜੋਕੇ ਪ੍ਰਬੰਧ ਨੇ ਲੋਕਾਂ ਦੀ ਸੋਚ ਤੇ ਪਰਦਾ ਪਾਉਣ 'ਚ ਕੋਈ ਕਸਰ ਬਾਕੀ ਨਹੀਂ ਛੱਡੀ. ਜਿਹੜੀ ਗੱਲ ਨੂੰ ਸਾਡੇ ਲੋਕ ਸਮਝ ਨਹੀਂ ਸਕਦੇ ਉਸਨੂੰ 'ਓਪਰੀ ਸ਼ੈਅ ਦੇ ਕਾਰਨਾਮੇ' ਜਾਂ ਕਿਸਮਤ ਕਰਮਾਂ ਨਾਲ ਜੋੜ ਬਹਿੰਦੇ ਨੇ...... ਤੇ ਫਿਰ ਅਚਾਨਕ ਅੱਗ ਲੱਗਣਾ, ਕੱਪੜੇ ਸੜਨਾ, ਪੈਸੇ ਗੁੰਮ ਹੋ ਜਾਣਾ ਤਾਂ ਆਮ ਲੋਕਾਂ ਲਈ 'ਚਮਤਕਾਰੀ ਘਟਨਾ ਹੋਵੇਗੀ ਹੀ। ਹਾਂ! ਭੂਤ, ਪ੍ਰੇਤਾਂ, ਟੂਣਿਆਂ, ਮਾਈਆਂ ਤੇ ਬਾਬਿਆਂ ਦੇ ਦਾਅਵੇਦਾਰ ਜਦ ਅਜਿਹੀਆਂ ਘਟਨਾਵਾਂ ਨੂੰ ਹੱਲ ਨਹੀ ਕਰ ਸਕਦੇ ਤਾਂ ਫਿਰ ਕਲਪਿਤ ਭੂਤ, ਪ੍ਰੇਤਾਂ ਦੁਆਰਾ ਸਤਾਏ ਲੋਕਾਂ ਨੂੰ ਕਿਸਮਤ ਦੇ ਸਹਾਰੇ ਜਿਉਣ ਲਈ ਮਜਬੂਰ ਹੋਣਾ ਪੈਂਦਾ ਹੈ ਤੇ ਇਸੇ ਤਰ੍ਹਾਂ ਹੀ ਉਹ ਅੰਧਵਿਸ਼ਵਾਸਾਂ ਦੇ ਚੁੰਗਲ 'ਚ ਜਿੰਦਗੀ ਬਸਰ ਕਰ ਜਾਂਦੇ ਹਨ। ਤਹਿਸੀਲ ਮੁਕਤਸਰ ਦੇ ਇੱਕ ਪਿੰਡ 'ਚ ਇੱਕ ਮੱਧ-ਵਰਗੀ ਪਰਿਵਾਰ ਨਾਲ ਵੀ ਇਸੇ ਤਰ੍ਹਾਂ ਹੀ ਵਾਪਰੀ। ਉਸ ਘਰ 'ਚ ਲਗਭਗ ਛੇ ਸਾਲ ਤੋਂ ਅਚਾਨਕ ਅੱਗ ਲੱਗਣ, ਕੱਪੜੇ ਸੜਨ, ਪੈਸੇ ਗੁੰਮ ਹੋਣ ਦੀਆਂ 'ਰਹੱਸਮਈ' ਘਟਨਾਵਾਂ ਲਗਾਤਾਰ ਵਾਪਰ ਰਹੀਆਂ ਸਨ। ਵੱਖ ਵੱਖ ਚੇਲਿਆਂ, ਸਿਆਣਿਆਂ ਨੇ ਇਹਨਾਂ ਘਟਨਾਵਾਂ ਦੇ ਵਾਪਰਨ ਦਾ ਕਾਰਣ ਆਪਣੀ ਸਮਝ ਅਨੁਸਾਰ ਵੱਖ ਵੱਖ ਦੱਸਿਆ, ਧੌਲੀਦਾਰ ਦੇ ਚੇਲੇ ਨੇ ਇਹਨਾਂ ਘਟਨਾਵਾਂ ਨੂੰ 'ਓਪਰੀ ਸ਼ੈਅ ਦਾ ਕਾਰਨਾਮਾ,' ਠਾੜੇ ਮੌੜ ਦੇ ਸੰਤਾਂ ਨੇ 'ਭਟਕੀ ਪ੍ਰੇਤ ਆਤਮਾ ਦਾ ਕੰਮ' ਰਾਜਸਥਾਨ ਦੇ ਮੌਲਵੀ ਨੇ 'ਕਚੀਲ ਭੂਤ ਦੀ ਕਰਾਮਾਤ' ਤੇ ਜਵਾਹਰ ਸਿੰਘ ਵਾਲਾ ਦੇ ਕਥਿਤ ਸਿਆਣੇ ਨੇ ਇਹਨਾਂ ਘਟਨਾਵਾਂ ਨੂੰ ਘਰ ਦੀ ਮਰ ਚੁੱਕੀ 'ਪ੍ਰੇਤ ਆਤਮਾ' ਦਾ ਕੰਮ ਦੱਸਿਆ.....ਤੇ ਉਕਤ ਸਾਰੇ ਸਿਆਣੇ ਸਮੇਂ-ਸਮੇਂ 'ਤੇ ਆਪਣੀ ਬਣਦੀ ਭੇਟਾ ਲੈ ਕੇ ਚਲਦੇ ਬਣੇ ਪਰ ਘਰ ਵਿੱਚ ਅੱਗ ਲੱਗਣ, ਕੱਪੜੇ ਫਟਣ ਦੀਆਂ ਘਟਨਾਵਾਂ ਲਗਾਤਾਰ ਵਾਪਰਦੀਆਂ ਰਹੀਆਂ। ਅਚਾਨਕ ਤਰਕਸ਼ੀਲ ਸੁਸਾਇਟੀ ਬਾਰੇ ਪਤਾ ਲੱਗਣ ਦੇ ਘਰ ਵਾਲੇ ਭਲੇ ਦੀ ਆਸ ਲੈ ਕੇ ਲੱਖੇਵਾਲੀ ਆ ਪਹੁੰਚੇ.....ਅਸਾਂ ਉਨ੍ਹਾਂ ਨੂੰ ਸਭ ਕੁਝ ਠੀਕ ਕਰਨ ਦਾ ਵਿਸ਼ਵਾਸ ਦਿਵਾਇਆ ਤੇ ਉੱਥੇ ਜਾਣ ਦਾ ਦਿਨ ਨਿਸ਼ਚਿਤ ਕੀਤਾ।

***ਪਰਿਵਾਰ ਦੀ ਜ਼ਬਾਨੀ...ਅੱਗ ਲੱਗਣ ਦੀ ਕਹਾਣੀ :***

ਨਿਸ਼ਚਿਤ ਦਿਨ ਤੇ ਮੈਂ ਅਤੇ ਕੇਵਲ ਕ੍ਰਿਸ਼ਨ ਘਟਨਾਵਾਂ ਤੋਂ ਪੀੜਿਤ ਪਰਿਵਾਰ ਦੇ ਘਰ ਪਹੁੰਚੇ ਤਾਂ ਉਦਾਸੇ ਚਿਹਰਿਆਂ ਨੇ ਠੀਕ ਹੋਣ ਦੀ ਆਸ ਲਾ ਕੇ ਸਾਨੂੰ ਜਾਣਕਾਰੀ ਦਿੱਤੀ। ਉਸ ਸੰਗਠਿਤ ਪਰਿਵਾਰ 'ਚ ਚਾਰ ਭਰਾ ਸਨ ਜਿੰਨ੍ਹਾਂ ਵਿੱਚੋਂ ਤਿੰਨ ਵਿਆਹੇ ਹੋਏ ਸਨ, ਜਦ ਤੋਂ ਵੱਡੇ ਤੋਂ ਛੋਟੇ ਮੁੰਡੇ ਦਾ ਵਿਆਹ ਹੋਇਆ ਤਾਂ ਵਿਆਹ ਤੋਂ ਛੇ ਕੁ ਮਹੀਨੇ ਬਾਅਦ ਘਟਨਾਵਾਂ ਦੀ ਸ਼ੁਰੂਆਤ ਹੋਈ। ਸ਼ੁਰੂ-ਸ਼ੁਰੂ 'ਚ ਕੇਵਲ ਅੱਗ ਹੀ ਲੱਗਦੀ ਸੀ....ਜਿਸ ਨਾਲ ਕਾਫ਼ੀ ਨੁਕਸਾਨ ਹੋ ਗਿਆ ਸੀ। ਇੱਕ ਵਾਰ ਤੂੜੀ ਵਾਲੇ ਅੰਦਰ ਅੱਗ ਲੱਗੀ, ਫਿਰ ਬਿਸਤਰਿਆਂ ਵਾਲੇ ਅੰਦਰ ਤੇ ਫਿਰ ਇਹ ਗੱਲ ਆਮ ਹੋ ਗਈ। ਉਸ ਤੋਂ ਬਾਅਦ ਪੈਸੇ ਗੁੰਮ ਹੋਣ ਦੀਆਂ ਕਈ ਘਟਨਾਵਾਂ ਵੀ ਵਾਪਰੀਆਂ....ਘਰ ਵਾਲਿਆਂ ਨੇ ਲਗਭਗ ਦਸ ਚੇਲਿਆਂ ਮੂਹਰੇ ਕਣ ਪਾਏ, ਗੋਲਕ 'ਚ ਭੇਟਾ ਵੀ ਪਾਈ ਪਰ ਘਟਨਾਵਾਂ ਲਗਾਤਾਰ ਜਾਰੀ ਰਹੀਆਂ। ਜਦ ਅੱਗ ਲਗਦੀ ਸੀ ਜਾਂ ਕੱਪੜੇ ਸੜਦੇ ਸਨ ਤਾਂ ਦੂਸਰੇ ਲੜਕੇ ਦੀ ਪਤਨੀ ਅੱਗ ਲੱਗਣ ਬਾਰੇ ਘਰ ਦੇ ਹੋਰ ਮੈਂਬਰਾਂ ਨੂੰ ਸੂਚਿਤ ਕਰਦੀ ਸੀ, ਅਖੇ ਔਹ ਵੇਖ ਲੋ.....ਅੱਗ ਲੱਗੀ ਪਈ...ਤੁਸੀਂ ਤਾਂ ਮੰਨਦੇ ਨੀ ਸੀ ਤੇ ਫਿਰ ਉਹ ਔਰਤ ਬੇਹੋਸ਼ ਹੋ ਜਾਂਦੀ...ਅਖੇ ਉਸਨੂੰ 'ਚੀਜ' ਫੜ ਲੈਂਦੀ ਸੀ। ਘਰ ਵਾਲਿਆਂ ਉੱਪਰ ਇਨਾਂ ਘਟਨਾਵਾਂ ਦਾ ਏਨਾ ਪ੍ਰਭਾਵ ਸੀ ਕਿ ਮੁੰਡਿਆਂ ਦੀ ਮਾਂ ਨੇ ਦੱਸਿਆ, "....ਪੁੱਤ...ਕੀ ਕਰੀਏ, ਰਾਜਸਥਾਨ ਆਲੇ ਸੰਤ ਆਖਦੇ ਸੀ, 'ਚੀਜ' ਬਾਹਲੀ ਤਕੜੀ ਆ...ਇੱਕ ਦੋ ਵਾਰ ਜਦ ਸਾਡੇ ਪੈਸੇ ਗੁੰਮ ਹੋਏ ਤਾਂ 'ਵਿਚਾਰੀ ਸਾਡੀ ਨੂੰਹ' ਦੇ ਹੱਥ ਵਿੱਚੋ....ਇੱਕ ਇੱਕ ਕਰਕੇ ਸੁੱਟਦੀ ਸੀ ਫਿਰ। ਪੁੱਤ....ਉਸ ਚੀਜ਼ ਨੇ ਤਾਂ ਸਾਡੀ ਨੂੰਹ ਹੀ ਖਾਲੀ.... ।"

***ਅਸਲੀਅਤ*** : ਕੇਸ ਸਪਸ਼ਟ ਸੀ, ਦੂਸਰੇ ਲੜਕੇ ਦੀ ਪਤਨੀ ਜੋ ਘਰ ਵਾਲਿਆਂ ਨੂੰ ਅੱਗ ਲੱਗੀ ਵਿਖਾਉਂਦੀ ਸੀ...ਉਹ ਮਾਨਸਿਕ ਰੋਗੀ ਸੀ ਤੇ ਸਭ ਘਟਨਾਵਾਂ ਦੀ ਮੁੱਖ ਰੂਪ ਵਿੱਚ ਜਿੰਮੇਵਾਰ ਸੀ। ਵਿਆਹ ਤੋਂ ਪਹਿਲਾਂ ਹਰ ਲੜਕੀ ਦੀਆਂ ਸੱਧਰਾਂ ਹੁੰਦੀਆਂ ਹਨ, ਚਾਅ ਹੁੰਦੇ ਹਨ - ਜੇਕਰ ਉਸਦੇ ਚਾਅ ਪੂਰੇ ਨਾ ਹੋਣ ਤਾਂ ਉਸਦੇ ਮਨ ਤੇ ਗਹਿਰੀ ਸੱਟ ਲੱਗਣਾ ਸੁਭਾਵਿਕ ਹੀ ਹੈ ਤੇ ਦੂਸਰਾ ਸਾਡੇ ਸਮਾਜ ਦੀਆਂ ਬੇਹੂਦਾ ਕਦਰਾਂ ਕੀਮਤਾਂ, ਜਿਸ ਨਾਲ ਲੜਕੀ ਨੂੰ ਸਹੁਰੇ ਘਰ ਓਨਾ ਚੰਗਾ ਨਹੀਂ ਸਮਝਿਆ ਜਾਂਦਾ ਜਿੰਨਾ ਕਿ ਉਸ ਦੁਆਰਾ ਲਿਆਂਦੇ ਗਏ 'ਕੀਮਤੀ ਸਮਾਨ' ਨੂੰ ਚੰਗਾ ਸਮਝਿਆ ਜਾਂਦਾ ਹੈ..... ਤੇ ਹੋਰ ਸਮਾਨ ਦੀ ਝਾਕ ਵਿੱਚ ਉਸਨੂੰ ਰੋਜ਼ ਤੰਗ ਕੀਤਾ ਜਾਂਦਾ ਹੈ। ਘਰ 'ਚ ਉਸਦੀਆਂ ਸੱਧਰਾਂ ਨੂੰ ਮਧੋਲਿਆ ਜਾਂਦਾ ਹੈ, ਜੇਕਰ ਉਸ ਕੋਲ ਮੁੰਡੇ ਦੀ ਥਾਂ ਕੁੜੀ ਹੋ ਜਾਵੇ ਤਾਂ ਫਿਰ ਉਸਦੀ ਖੈਰ ਨਹੀਂ। ਉਕਤ ਪਰਿਵਾਰ ਦੀ ਨੂੰਹ ਦੀਆਂ ਵੀ ਕੁਝ ਸੱਧਰਾਂ ਸਨ ਜੋ ਅਧੂਰੀਆਂ ਰਹਿ ਗਈਆਂ, ਜਿਸ ਨਾਲ

(ਬਾਕੀ ਸਫਾ 30 'ਤੇ)



# ਪ੍ਰੇਮੀ ਭੂਤ

*ਅਮੀਰਜੀਤ*

ਅਸੀਂ ਪ੍ਰੋਗਰਾਮ ਦੇ ਕੇ ਰਾਤ ਨੂੰ ਪਿੰਡ ਦੇ ਗੱਭਰੂਆਂ ਨਾਲ ਗੱਲਾਂ ਕਰ ਰਹੇ ਸਾਂ। ਕੁਝ ਗੱਭਰੂਆਂ ਨੇ ਆਪਣੇ ਸ਼ੰਕੇ ਸਾਡੇ ਸਾਹਮਣੇ ਰੱਖੇ, ਜਿੰਨ੍ਹਾਂ ਦੇ ਤਸੱਲੀਬਖਸ਼ ਜਵਾਬ ਦਿੱਤੇ ਗਏ। ਇੱਕ ਪਿੰਡ ਦੇ ਗੱਭਰੂ ਨੇ ਆਪਣੇ ਨਾਲ ਦੇ ਪਿੰਡ (ਜਿਹੜਾ ਕਿ ਤਿੰਨ ਕਿਲੋਮੀਟਰ ਦੀ ਦੂਰੀ ਤੇ ਸੀ) ਵਿੱਚ ਇੱਕ ਭੂਤ ਦੀ ਕਹਾਣੀ ਦੱਸੀ ਜਿਸ ਨਾਲ ਲੋਕਾਂ ਦੇ ਮਨ ਵਿੱਚ ਅਜੇ ਵੀ ਦਹਿਸ਼ਤ ਸੀ। ਉਸ ਨੇ ਦੱਸਿਆ ਕਿ ਪਿੰਡ ਦੇ ਲੋਕਾਂ ਖਾਸ ਕਰ ਇਸਤਰੀਆਂ ਵੱਲੋਂ ਬਚਨੇ ਦੀ ਮੋਟਰ ਵੱਲ ਖਾਲੀ ਪਈ ਹੋਈ ਪੰਚਾਇਤੀ ਜਮੀਨ, ਜਿਸ ਤੇ ਸਰਕੰਡਾ ਉੱਗਿਆ ਹੋਇਆ ਸੀ, ਨੂੰ ਬਾਹਰ ਟੱਟੀ ਜਾਣ ਲਈ ਵਰਤਿਆ ਜਾਂਦਾ ਸੀ। ਜਿਸ ਦਿਨ ਤੋਂ 'ਸਿੰਗਾਂ ਵਾਲੇ ਭੂਤ' ਦੀਂ ਦਹਿਸ਼ਤ ਪਈ ਉਸ ਦਿਨ ਤੋਂ ਸ਼ਾਮ ਸੂਰਜ ਛਿਪਣ ਬਾਅਦ ਕੋਈ ਵੀ ਵਿਅਕਤੀ ਉਧਰ ਨੂੰ ਜਾਣ ਦੀ ਹਿੰਮਤ ਨਹੀਂ ਸੀ ਕਰਦਾ। ਬਚਨੇ ਦਾ ਪੁੱਤਰ ਜਗਮੀਤ ਜੋ ਕਿ ਬਾਈ ਕੁ ਸਾਲ ਦਾ ਨੌਜਵਾਨ ਸੀ ਉਹ ਵੀ ਅੱਧਾ ਕਿਲੋਮੀਟਰ ਦਾ ਵਲ ਪਾ ਕੇ ਰਾਤ ਨੂੰ ਮੋਟਰ ਤੇ ਜਾਂਦਾ ਹੁੰਦਾ ਸੀ।

ਇਸ ਤੋਂ ਪਹਿਲਾਂ ਲੋਕ ਆਮ ਵਾਂਗ ਡੂੰਘੀ ਰਾਤ ਤੱਕ ਉੱਧਰ ਫਿਰਦੇ ਰਹਿੰਦੇ ਸਨ। ਇੱਕ ਦਿਨ ਬਚਨੇ ਕਾ ਸੀਰੀ ਉਸ ਸਰਕੰਡੇ ਦੇ ਜੰਗਲ ਵਿੱਚੋਂ ਗੁਜ਼ਰ ਰਿਹਾ ਸੀ ਤਾਂ ਉਸ ਨੇ ਸਰਕੰਡੇ 'ਚੋਂ ਸਰਸਰਾਹਟ ਸੁਣੀ। ਉਸ ਦੇ ਕੰਨ ਖੜ੍ਹੇ ਹੋ ਗਏ ਅਤੇ ਉਹ ਕਾਹਲੀ ਨਾਲ ਮੋਟਰ ਵੱਲ ਭੱਜ ਪਿਆ। ਉਸਦੇ ਕੰਨਾਂ ਵਿੱਚ ਕਿਸੇ ਔਰਤ ਦੀ ਆਵਾਜ਼ ਵੀ ਪਈ। ਪਰੰਤੂ ਉਸ ਨੇ ਡਰ ਨਾਲ ਪਿੱਛੇ ਮੁੜ ਕੇ ਨਹੀ ਤੱਕਿਆ ਕਿਉਂਕਿ ਉਸਦਾ ਵਿਸ਼ਵਾਸ ਸੀ ਕਿ ਜੇ ਪਿੱਛੇ ਤੱਕਿਆ ਤਾਂ ਭੂਤ ਉਸ ਨੂੰ ਨਹੀ ਛੱਡੇਗਾ। ਉਹਨੇ ਮੋਟਰ ਤੇ ਪਹੁੰਚ ਕੇ ਉਥੇ ਖੜ੍ਹੇ ਬਲਦਾਂ ਦੀ ਪੂਛ ਫੜ ਲਈ, ਇਸ ਵਿਸ਼ਵਾਸ ਨਾਲ ਕਿ ਭੂਤ ਗਊ ਦੇ ਜਾਇਆਂ ਨੂੰ ਕੁਝ ਨਹੀਂ ਕਹਿੰਦੇ। ਫਿਰ ਉਸਨੇ ਜਗਮੀਤ ਨੂੰ ਭਾਲਿਆ ਪਰ ਉਹ ਉਥੇ ਨਹੀਂ ਸੀ। ਅੱਧੇ ਕੁ ਘੰਟੇ ਬਾਅਦ ਜਦ ਜਗਮੀਤ ਉਥੇ ਆਇਆਂ ਤਾਂ ਸੀਰੀ ਨੇ ਸਾਰੀ ਗੱਲ ਉਸ ਨੂੰ ਦੱਸੀ। ਜਗਮੀਤ ਨੇ ਹੱਸ ਕੇ ਟਾਲ ਦਿੱਤਾ।

ਅਗਲੇ ਦਿਨ ਸੀਰੀ ਨੇ ਗੱਲ ਹੋਰ ਲੋਕਾਂ ਨੂੰ ਦੱਸੀ ਪਰ ਕਿਸੇ ਨੇ ਕੋਈ ਗੌਰ ਨਾ ਕੀਤਾ। ਦੋ ਕੁ ਦਿਨ ਬਾਅਦ ਜਗਮੀਤ ਨੇ ਵੀ ਉਸ 'ਭੂਤ' ਦੀ ਪੁਸ਼ਟੀ ਕਰ ਦਿੱਤੀ। ਫਿਰ ਵੀ ਇਹ ਗੱਲ ਲੋਕਾਂ ਦਾ ਧਿਆਨ ਆਪਣੇ ਵੱਲ ਨਾ ਖਿੱਚ ਸਕੀ। ਫਿਰ ਕੁਝ ਦਿਨ ਲੋਕਾਂ ਨੇ ਉਥੇ ਇੱਟਾਂ ਖਿੱਲਰੀਆਂ ਪਈਆਂ ਦੇਖੀਆਂ। ਕੁਝ ਇਸਤਰੀਆਂ ਜੋ ਉਸ ਤਰਫ਼ ਟੱਟੀ ਗਈਆਂ ਸਨ ਉਹਨਾਂ ਵੱਲ ਹਨੇਰੇ ਵਿੱਚ ਕੁਝ ਡਲੀਆਂ ਤੇ ਹੱਡੀਆਂ ਦੇ ਟੁਕੜੇ ਆਏ। ਔਰਤਾਂ ਡਰ ਕੇ ਭੱਜੀਆਂ ਆਈਆਂ ਤੇ ਪਿੰਡ ਆ ਕੇ ਗੱਲ ਕੀਤੀ। ਪਿੰਡ ਦੇ ਕੁਝ ਦਲੇਰ ਪੁਰਸ਼ਾਂ ਨੇ ਟਾਰਚਾਂ ਦੀ ਸਹਾਇਤਾ ਨਾਲ ਅਤੇ ਡਾਗਾਂ ਲੈ ਕੇ ਸਾਰਾ ਸਰਕੰਡਾ ਫਰੋਲ ਦਿੱਤਾ ਪਰ ਉਹਨਾਂ ਨੂੰ ਕੁਝ ਨਾ ਮਿਲਿਆ। ਅਗਲੇ ਦਿਨ ਫਿਰ ਹੱਡੀਆਂ ਦੇ ਟੁਕੜੇ ਡਿੱਗੇ ਹੋਏ ਮਿਲੇ। ਇੱਕ ਸੰਤ ਨੂੰ ਪੁੱਛਿਆ ਗਿਆ, ਜਿਸ ਨੇ ਦੱਸਿਆ ਕਿ ਇੱਥੇ ਇੱਕ ਸਿੰਗਾਂ ਵਾਲਾ ਭੂਤ ਆ ਗਿਆ ਹੈ। ਮਟੀ ਤੇ ਰੋਟੀ ਦੇਣ ਨਾਲ ਇਹ ਘਟਨਾਵਾਂ ਹਟ ਸਕਦੀਆਂ ਹਨ। ਡਰ ਦੇ ਕਾਰਨ ਸਾਰਿਆਂ ਦਾ ਉਸ ਤਰਫ਼ ਜਾਣਾ ਘੱਟ ਹੋ ਗਿਆ।

ਆਖਿਰ ਹੱਡੀਆਂ ਤੇ ਪੱਥਰ ਡਿੱਗਣੇ ਬੰਦ ਹੋ ਗਏ। ਜਦ ਕਈ ਮਹੀਨੇ ਇਸ ਤਰ੍ਹਾਂ ਠੀਕ ਠਾਕ ਲੰਘ ਗਏ ਤਾਂ ਹੌਲੀ ਹੌਲੀ ਲੋਕਾਂ ਦਾ ਉਸ ਤਰਫ਼ ਆਉਣਾ ਜਾਣਾ ਫਿਰ ਆਮ ਹੋ ਗਿਆ।

ਤਦ 'ਭੂਤ ਫੇਰ ਆ ਗਿਆ ਉਸੇ ਤਰ੍ਹਾਂ ਹੱਡੀਆਂ ਦੇ ਟੁਕੜਿਆਂ ਦੀ ਬਾਰਿਸ਼ ਹੋਈ। 'ਭੂਤ' ਦੀ ਆਵਾਜ਼ ਸੁਣ ਕੇ ਟੱਟੀ ਬੈਠੀਆਂ ਵਿੱਚੋਂ ਇੱਕ ਕੁੜੀ ਬੇਹੋਸ਼ ਹੋ ਗਈ। ਘਰ ਆ ਕੇ ਖੇਲ੍ਹਣ ਲੱਗ ਪਈ। ਉਸ ਦਿਨ ਤੋਂ ਬਾਅਦ ਕੋਈ ਉਸ ਤਰਫ਼ ਘੱਟ ਹੀ ਮੂੰਹ ਕਰਦਾ ਹੈ।

ਗੱਭਰੂ ਦੇ ਇਹ ਸਾਰੀ ਕਹਾਣੀ ਦੱਸਣ ਤੇ ਇੱਕ ਗੱਲ ਸਪਸ਼ਟ ਹੋ ਗਈ ਕਿ ਭੂਤ ਉਥੇ ਉਦੋਂ ਪ੍ਰਗਟ ਹੁੰਦਾ ਹੈ ਜਦੋਂ ਉਧਰ ਲੋਕਾਂ ਦਾ ਆਉਣਾ ਜਾਣਾ ਵੱਧ ਜਾਂਦਾ ਹੈ। ਜਦੋਂ ਲੋਕ ਉਧਰ ਨਹੀਂ ਜਾਂਦੇ ਸਨ ਤਾਂ ਭੂਤ ਕਿਸੇ ਨੂੰ ਕੁਝ ਨਹੀਂ ਸੀ ਕਹਿੰਦਾ।

'ਭੂਤ' ਨੇ ਸਾਧ ਭਜਾਇਆ -

ਇਸ ਸਬੰਧੀ ਉਸ ਗੱਭਰੂ ਨੇ ਇੱਕ ਹੋਰ ਘਟਨਾ ਵੀ ਸੁਣਾਈ ਕਿ ਪਿੰਡ ਦੇ ਕਿਸੇ ਬਜੁਰਗ ਨੇ ਇੱਕ ਸਾਧ ਨੂੰ ਲਿਆਂਦਾ। ਉਥੇ ਕੁਟੀਆ ਪਾ ਦਿੱਤੀ। ਪਾਠਾਂ ਦੀ ਲੜੀ ਇੱਕ ਮਹੀਨਾ ਚਲਦੀ ਰਹੀ। ਇੱਕ ਰਾਤ ਗਿਆਰਾਂ ਵਜੇ ਸਾਧ ਇਕੱਲਾ ਸੁੱਤਾ ਪਿਆ ਸੀ ਕਿ ਅਚਾਨਕ ਝੌਂਪੜੀ ਨੂੰ ਅੱਗ ਲੱਗ ਗਈ। ਸਾਧ ਘਬਰਾ ਕੇ ਉੱਠਿਆ ਤੇ ਪਿੰਡ ਨੂੰ ਭੱਜ ਪਿਆ। ਘਬਰਾਹਟ ਤੇ ਕਾਹਲੀ ਵਿੱਚ ਸਾਧ ਦੀ ਧੋਤੀ ਖੁੱਲ੍ਹ ਗਈ ਤੇ ਉਹ ਉਲਝ ਕੇ ਡਿੱਗ ਪਿਆ। ਸਰਦੀਆਂ ਦੇ ਦਿਨਾਂ ਵਿੱਚ ਵੀ ਉਸਦਾ ਚਿਹਰਾ ਪਸੀਨੋ ਪਸੀਨੀ ਹੋਇਆ ਪਿਆ ਸੀ। "ਭੂਤ.......ਭੂ.....ਤ.......ਭੂਤ" ਘਬਰਾਹਟ ਕਾਰਨ ਉਸ ਤੋਂ ਠੀਕ ਤਰ੍ਹਾਂ ਬੋਲਿਆ ਨਹੀਂ ਸੀ ਜਾ ਰਿਹਾ। ਇਲਾਕੇ ਵਿੱਚ ਭੂਤ ਦੀ ਦਹਿਸ਼ਤ ਪੈ ਗਈ। ਮੁੜ ਕਿਸੇ ਸਾਧ, ਸਿਆਣੇ, ਚੇਲੇ ਨੇ ਉਸ ਤਰਫ਼ ਜਾਣ ਦੀ ਹਿੰਮਤ ਨਹੀਂ ਕੀਤੀ।

ਮਸਲੇ ਦੇ ਹੱਲ ਲਈ ਸੇਧ ਦਿੱਤੀ ਗਈ -

ਇਸ ਤਰ੍ਹਾਂ ਮਸਲੇ ਬਾਰੇ ਉਪਰੋਕਤ ਨੌਜਵਾਨ ਤੋਂ ਕੰਮ ਚਲਾਊ ਜਾਣਕਾਰੀ ਮਿਲ ਗਈ ਸੀ। ਉਸ ਸਮੇਂ ਰਾਤ ਦੇ ਗਿਆਰਾਂ ਵੱਜ ਚੁੱਕੇ ਸਨ ਉਸ ਨੇ ਆਪਣੇ ਪਿੰਡ ਨੂੰ ਪਰਤਣਾ ਸੀ। ਭੂਤ ਵਾਲੀ ਉਹ ਥਾਂ

ਉਸਦੇ ਪਿੰਡ ਵਾਲੇ ਰਸਤੇ ਤੋਂ ਕੋਈ ਤਿੰਨ ਸੌ ਮੀਟਰ ਦੱਖਣ ਵੱਲ ਸੀ। ਅਸੀਂ ਉਸ ਨੂੰ ਸਮਝਾਇਆ ਕਿ ਭੂਤਾਂ ਪ੍ਰੇਤਾਂ ਦੀ ਕੋਈ ਹੋਂਦ ਨਹੀ ਹੁੰਦੀ। ਇਹ ਜੋ ਇੱਟਾਂ, ਪੱਥਰ, ਹੱਡੀਆਂ ਵਗੈਰਾ ਡਿਗਦੀਆਂ ਹਨ ਇਹ ਆਪੱਣੇ ਆਪ ਇੱਕ ਥਾਂ ਤੋਂ ਚੱਲ ਕੇ ਨਹੀਂ ਡਿੱਗ ਸਕਦੇ। ਸੋ ਇਹਨਾਂ ਪਿੱਛੇ ਜਰੂਰ ਹੀ ਮਨੁੱਖੀ ਹੱਥ ਹੋਵੇਗਾ। ਦੂਸਰਾ ਤੁਹਾਡੇ ਇਹ ਦੱਸਣ ਤੋਂ ਕਿ ਘਟਨਾਵਾਂ ਉਦੋਂ ਹੀ ਹੁੰਦੀਆਂ ਹਨ ਜਦੋਂ ਉਸ ਤਰਫ਼ ਲੋਕਾਂ ਦਾ ਆਉਣ ਜਾਣ ਵਧ ਜਾਂਦਾ ਹੈ, ਇਸ ਗੱਲ ਤੋਂ ਇਹ ਨੁਕਤਾ ਸਾਫ਼ ਹੁੰਦਾ ਹੈ ਕਿ ਜੋ ਇਹਨਾਂ ਹਰਕਤਾਂ ਲਈ ਜ਼ਿੰਮੇਵਾਰ ਹੈ ਉਹ ਨਹੀ ਚਾਹੁੰਦਾ ਕਿ ਲੋਕ ਇਸ ਤਰਫ਼ ਆਉਣ। ਇਹਨਾਂ ਨੁਕਤਿਆਂ ਦੇ ਅਧਾਰ ਤੇ ਤੁਸੀਂ ਖੋਜ ਕਰੋ ਤਾਂ ਸਚਾਈ ਜਰੂਰ ਸਾਹਮਣੇ ਆਵੇਗੀ।

**ਨੌਜਵਾਨ ਦੀ ਹਿੰਮਤ –**

'ਇਹਨਾਂ ਗੱਲ · ' ਠੀਕ ਸੋਚਣ ਤੇ ਉਹ ਨੌਜਵਾਨ ਇਕੱਲਾ ਹੀ ਉਸ ਥਾਂ ਪਹੁੰਚ ਗਿਆ। ਉਸ ਦੇ ਪੈਰਾਂ ਦੀ ਆਹਟ ਸੁਣ ਕੇ ਸਰਕੰਡੇ ਵਿੱਚ ਆ ਰਹੀ ਅਵਾਜ਼ ਬੰਦ ਹੋ ਗਈ। ਗੱਭਰੂ ਸਾਵਧਾਨ ਹੋ ਗਿਆ। ਉਸਨੇ ਇੱਕ ਪਾਸੇ ਸ਼ਰਕੰਡੇ ਦੇ ਬੂਝੇ ਓਹਲੇ ਹੋ ਕੇ, ਆਪਣੀ ਬੈਟਰੀ ਤੇ ਸੋਟੀ ਦੀ ਪੁਜੀਸ਼ਨ ਨੂੰ ਠੀਕ ਕਰਕੇ, ਜੰਗਲ ਦੇ ਸਾਰੇ ਆਲੇ ਦੁਆਲੇ ਨੂੰ ਵਾਚਣਾ ਸ਼ੁਰੂ ਕਰ ਦਿੱਤਾ। ਉਸ ਤੋਂ ਵੀਹ ਕੁ ਕਦਮਾਂ ਦੀ ਵਿੱਥ ਤੇ ਅਵਾਜ ਆਉਣ ਲੱਗੀ ਪਰ ਸਮਝੀ ਨਹੀਂ ਸੀ ਜਾ ਸਕਦੀ। ਦਸ ਕੁ ਮਿੰਟ ਬਾਅਦ ਉਥੋਂ ਦੋ ਪਰਛਾਵੇਂ ਉੱਠ ਖੜ੍ਹੇ ਹੋਏ ਇੱਕ ਪਿੰਡ ਵੱਲ ਨੂੰ ਅਤੇ ਦੂਜਾ ਬਚਨੇ ਦੀ ਮੋਟਰ ਵੱਲ ਨੂੰ ਤੁਰ ਗਿਆ। ਨੌਜਵਾਨ ਨੇ ਪਿੰਡ ਨੂੰ ਜਾਣਾ ਸੀ ਇਸ ਕਰਕੇ ਉਸ ਨੇ ਪਿੰਡ ਜਾਣ ਵਾਲੇ ਪਰਛਾਵੇਂ ਦਾ ਪਿੱਛਾ ਕਰਨਾ ਸ਼ੁਰੂ ਕਰ ਦਿੱਤਾ ਅਤੇ ਸਰਕੰਡੇ ਦੇ ਜੰਗਲ ਤੋਂ ਬਾਹਰ ਆਉਂਦਿਆਂ ਹੀ ਪਰਛਾਵੇਂ ਦੇ ਨਾਲ ਰਲ ਗਿਆ। ਪਰਛਾਵਾਂ ਹੋਰ ਤੇਜ਼ ਤੁਰਨ ਲੱਗਾ। ਗੱਭਰੂ ਨੇ ਭੱਜ ਕੇ ਰਾਹ ਰੋਕ ਲਿਆ। ਟਾਰਚ ਦੀ ਰੌਸ਼ਨੀ ਮੂੰਹ ਤੇ ਮਾਰੀ। ਇੱਕ ਵੀਹ ਕੁ ਸਾਲ ਦੀ ਕੁੜੀ ਸੀ। ਉਸ ਨੇ ਗੱਭਰੂ ਨੂੰ ਰਸਤਾ ਛੱਡ ਦੇਣ ਲਈ ਕਿਹਾ। ਪਰਛਾਵੇਂ ਦੀ ਸ਼ਕਲ ਤੇ ਆਵਾਜ਼ ਪਹਿਚਾਣੀ ਜਾ ਚੁੱਕੀ ਸੀ ਇਸ ਕਰਕੇ ਜੋ ਗੱਭਰੂ ਦੇ ਅੰਦਰ ਕੋਈ ਡਰ ਸੀ ਉਹ ਵੀ ਦੂਰ ਹੋ ਗਿਆ। ਉਸ ਨੇ ਕੁੜੀ ਨੂੰ ਧਮਕੀ ਦਿੱਤੀ ਕਿ ਜੇ ਤੂੰ ਸਭ ਸੱਚ ਨਾ ਦੱਸਿਆ ਤਾਂ ਮੈਂ ਸਾਰੇ ਪਿੰਡ ਵਿੱਚ ਇਹ ਗੱਲ ਦੱਸ ਦੇਣੀ ਹੈ। ਗੱਭਰੂ ਦੀ ਇਹ ਧਮਕੀ ਰਾਸ ਆ ਗਈ। ਉਸ ਕੁੜੀ ਨੇ ਮੁੰਡੇ ਦਾ ਨਾਂ ਜਗਮੀਤ ਦੱਸਿਆ ਅਤੇ ਸਾਰੀਆਂ ਘਟਨਾਵਾਂ ਪਿੱਛੇ ਜਗਮੀਤ ਦਾ ਹੱਥ ਵੀ ਮੰਨ ਲਿਆ। ਗੱਭਰੂ ਨੇ ਉਸ ਨਾਲ ਵਾਅਦਾ ਕੀਤਾ ਕਿ ਤੁਹਾਡੀ ਗੱਲ ਆਪਣੇ ਤੀਕ ਸੀਮਿਤ ਰੱਖਾਂਗਾ ਤੇ ਮੁੜ ਤੋਂ ਕਦੇ ਵੀ ਅਜਿਹੀਆਂ ਹਰਕਤਾਂ (ਭਾਵ ਭੂਤਾਂ ਵਾਲੀਆਂ) ਨਹੀਂ ਕੀਤੀਆਂ ਜਾਣਗੀਆਂ। ਉਸ ਇਹ ਗੱਲ ਮੰਨ ਲਈ। ਉਸ ਤੋਂ ਬਾਅਦ ਨੌਜਵਾਨ ਜੇਤੂ ਅੰਦਾਜ਼ ਵਿੱਚ ਜਗਮੀਤ ਕੋਲ ਗਿਆ। ਉਸ ਤੋਂ ਵੀ ਉਸਨੇ ਇਹੀ ਵਾਅਦਾ ਲਿਆ ਕਿ ਮੁੜ ਇਥੇ ਉਹ ਕੋਈ ਹੱਡੀਆਂ, ਪੱਥਰ ਸੁੱਟਣ ਜਾਂ ਅਜਿਹੀ ਕੋਈ ਹੋਰ ਘਟਨਾ ਨਹੀ ਕਰੇਗਾ। ਮਜਬੂਰੀ ਵਿੱਚ ਜਗਮੀਤ ਨੇ ਸਭ ਸਵੀਕਾਰ ਕਰ ਲਿਆ।

**ਕਾਰਣ –**

ਉਪਰੋਕਤ ਮੁੰਡੇ ਤੇ ਕੁੜੀ ਦਾ ਆਪਸ ਵਿੱਚ ਪਿਆਰ ਸੀ ਪਰ ਸਮਾਜਿਕ ਰੁਕਾਵਟਾਂ ਕਰਕੇ ਉਹ ਆਸਾਨੀ ਨਾਲ ਮਿਲ ਨਹੀ ਸਕਦੇ ਸਨ। ਜਿੱਥੇ ਉਹਨਾਂ ਦੇ ਮਿਲਣ ਵਾਲੀ ਠੀਕ ਥਾਂ ਸੀ ਉਥੇ ਉਸ ਸਮੇਂ ਟੱਟੀ ਜਾਣ ਵਾਲੀਆਂ ਔਰਤਾਂ ਤੇ ਆਦਮੀਆਂ ਦੀ ਭੀੜ ਹੁੰਦੀ ਸੀ। ਉਹਨਾਂ ਇਸ ਰੁਕਾਵਟ ਨੂੰ ਦੂਰ ਕਰਨ ਲਈ ਸਮਾਜ ਵਿੱਚ ਸਥਾਪਿਤ ਭੂਤ ਪ੍ਰੇਤ ਦੇ ਭਰਮ ਨੂੰ ਵਰਤਿਆ। ਹੱਡੀਆਂ ਜਗਮੀਤ ਵਲੋਂ ਸਪੈਸ਼ਲ ਤੌਰ ਤੇ ਇਕੱਠੀਆਂ ਕਰਕੇ ਸੁੱਟੀਆਂ ਗਈਆਂ ਸਨ। ਕਿਸੇ ਬੰਦੇ ਵੱਲੋਂ ਵੀ ਇਸਦੀ ਪੜਤਾਲ ਕਰਨ ਦਾ ਹੌਸਲਾ ਨਾ ਕੀਤੇ ਜਾਣ ਕਰਕੇ ਸਚਾਈ ਸਾਹਮਣੇ ਨਹੀਂ ਆ ਸਕੀ ਸੀ।

**(ਮਈ 1988)**

(ਸਫਾ 28 ਦੀ ਬਾਕੀ)

ਮਾਨਸਿਕ ਉਲਝਣਾਂ ਪੈਦਾ ਹੋਈਆਂ। ਘਰ 'ਚ ਯੋਗ ਸਥਾਨ ਨਾ ਮਿਲਣ, ਮਨਪਸੰਦ ਚੀਜਾਂ ਨਾ ਪ੍ਰਾਪਤ ਹੋਣਾ, ਮਾਨਸਿਕ ਅਸੰਤੁਸ਼ਟੀ ਨੇ ਮਾਨਸਿਕ ਉਲਝਣਾਂ 'ਚ ਹੋਰ ਵਾਧਾ ਕੀਤਾ ਤੇ ਇਨ੍ਹਾਂ ਮਾਨਸਿਕ ਉਲਝਣਾਂ ਵਿੱਚੋਂ ਉਪਜੀਆਂ ਅਚਾਨਕ ਅੱਗ ਲੱਗਣ, ਕੱਪੜੇ ਸੜਨ ਤੇ ਪੈਸੇ ਗੁੰਮ ਹੋਣ ਦੀਆਂ ਘਟਨਾਵਾਂ।

***ਇਲਾਜ*** : ਘਟਨਾਵਾਂ ਦੀ ਦੋਸ਼ੀ ਮਾਨਸਿਕ ਰੋਗੀ ਔਰਤ ਨੇ ਕਾਫ਼ੀ ਨਾਂਹ ਨੁੱਕਰ ਕਰਨ ਤੋਂ ਬਾਅਦ ਘਟਨਾਵਾਂ ਦੀ ਜ਼ਿੰਮੇਵਾਰੀ ਮੰਨ ਲਈ। ਅੱਗ ਲਗਾ ਕੇ ਫਿਰ ਬੇਹੋਸ਼ ਹੋਣਾ ਉਸ ਦਾ ਇੱਕ ਪਾਖੰਡ ਸੀ ਜੋ ਉਸਨੂੰ ਘਟਨਾ ਦੀ ਜ਼ਿੰਮੇਵਾਰੀ ਤੋਂ ਬਚਾਉਂਦਾ ਸੀ। ਉਸ ਔਰਤ ਦੇ ਮਨ ਵਿੱਚ ਕੁਝ ਕੁ ਡਰ 'ਗੈਬੀ ਸ਼ਕਤੀਆਂ' ਦਾ ਵੀ ਸੀ, ਜੋ ਅਸੀਂ ਸੰਮੋਹਕ ਨੀਂਦ ਦੁਆਰਾ ਦੂਰ ਕੀਤਾ। ਉਸ ਔਰਤ ਦੇ ਯੋਗ ਸਤਿਕਾਰ ਲਈ ਅਸੀਂ ਘਰ ਦੇ ਸੂਝਵਾਨ ਮੈਂਬਰ ਨੂੰ ਅਸਿੱਧੇ ਰੂਪ 'ਚ ਕੁਝ ਗੱਲਾਂ ਕਹੀਆਂ, ਜਿਹੜੀਆਂ ਉਸ ਨੇ ਮੰਨ ਲਈਆਂ। ਉਸ ਔਰਤ ਤੋਂ ਅਸੀ ਦੁਬਾਰਾ ਘਟਨਾਵਾਂ ਨਾ ਕਰਨ ਦਾ ਵਾਅਦਾ ਲਿਆ....ਹੁਣ ਉਹ ਔਰਤ ਵੀ ਪਹਿਲਾਂ ਨਾਲੋਂ ਖੁਸ਼ ਨਜ਼ਰ ਆ ਰਹੀ ਸੀ। ਅਸੀਂ ਪਰਿਵਾਰ ਦੇ ਸਾਰੇ ਮੈਂਬਰਾਂ ਦੇ ਤਵੀਤ ਲੁਹਾਏ ਤੇ ਉਦਾਸ ਚਿਹਰਿਆਂ ਨੇ ਸਾਫ਼ ਝਲਕਦੀ ਅਨੋਖੀ ਖੁਸ਼ੀ ਨਾਲ ਸਾਨੂੰ ਆਉਣ ਦੀ ਆਗਿਆ ਦਿੱਤੀ। 29 ਮਈ 1987 ਤੋਂ ਬਾਅਦ ਉਸ ਘਰ 'ਚ ਅੱਗ ਲੱਗਣ, ਕੱਪੜੇ ਸੜਨ ਜਾਂ ਫਟਣ ਤੇ ਪੈਸੇ ਗੁੰਮ ਹੋਣ ਦੀ ਕੋਈ ਘਟਨਾ ਨਹੀਂ ਵਾਪਰੀ।

**(ਜਨਵਰੀ–ਫਰਵਰੀ 1988)**

-IOIOIOIOI-



*ਕੇਸ ਰਿਪੋਰਟ*

# ਕੱਟਾ, ਚੇਲਾ ਅਤੇ ਪੁਲਿਸ

*ਅਵਤਾਰ ਗੋਂਦਾਰਾ*

ਪਿੰਡ ਬੁਰਜ ਜਵਾਹਰ ਸਿੰਘ ਵਾਲਾ ਦਾ ਇੱਕ ਜ਼ਿਮੀਂਦਾਰ, ਸਵੇਰੇ ਸਵੇਰੇ ਜਦੋਂ ਆਪਣੇ ਵਾੜੇ ਵਿੱਚ ਪਸ਼ੂ ਢਾਂਡੇ ਨੂੰ ਪੱਠੇ ਪਾਉਣ ਗਿਆ ਤਾਂ ਉਥੇ ਕਿੱਲੇ ਨਾਲ ਬੱਝੇ ਇੱਕ ਕੌਤਕੀ ਕੱਟੇ ਨੂੰ ਦੇਖ ਕੇ ਥਾਉਂ ਹਿੱਲ ਗਿਆ। ਕੱਟੇ ਦੇ ਗਲ ਫੁੱਲਾਂ ਦਾ ਹਾਰ, ਮੱਥੇ ਉੱਪਰ ਸੰਧੂਰ ਅਤੇ ਉੱਪਰ ਫੁਲਕਾਰੀ ਦਿੱਤੀ ਹੋਈ ਸੀ। ਕੱਟੇ ਨੂੰ ਵਾੜੇ ਵਿੱਚ ਛੱਡ ਕੇ ਉਸਨੇ ਪੰਚਾਇਤ ਦਾ 'ਕੱਠ ਮਾਰਿਆ ਅਤੇ ਪਲਾਂ ਵਿੱਚ ਹੀ ਲੋਕ ਉਥੇ ਇਕੱਠੇ ਹੋ ਗਏ। ਵਿੱਚੋਂ ਬਹੁਤ ਸਾਰੇ ਕਿਸੇ ਵਾਪਰਨ ਵਾਲੀ ਮਾੜੀ ਘਟਨਾ ਦੇ ਫਰਜੀ ਡਰ ਨਾਲ ਭਰ ਗਏ। ਪਿਛਲੇ ਵਰ੍ਹੇ ਫਸਲ ਨੂੰ ਗੜ੍ਹੇਮਾਰ ਹੋਈ ਸੀ ਤੇ ਇਸ ਵਾਰ ਵੀ ਕੁਝ ਮਾੜਾ ਭਾਣਾ ਵਰਤਾਣ ਲਈ ਇਹ ਕੱਟਾ ਆ ਬਹੁੜਿਆ ਸੀ।

ਖੈਰ ਇਕੱਠ ਵਿੱਚੋਂ ਇੱਕ ਸਿਆਣੇ ਬੰਦੇ ਨੇ ਸਲਾਹ ਦਿੱਤੀ ਕਿ ਕੱਟਾ ਖੋਲ੍ਹ ਦਿਓ, ਜਿਸਦਾ ਹੋਇਆ ਆਪੇ ਉਸੇ ਦੇ ਘਰ ਜਾਊ। ਇਸ ਤਰ੍ਹਾਂ ਹੀ ਕੱਟੇ ਨੂੰ ਬੰਨ੍ਹਣ ਵਾਲੇ ਦਾ ਕੋਈ ਥਹੁ ਪਤਾ ਲੱਗ ਸਕੇਗਾ। ਕੱਟਾ ਖੋਲ੍ਹ ਦਿੱਤਾ ਗਿਆ, ਪੰਚਾਇਤ ਅਤੇ ਵਹੀਰ ਕੱਟੇ ਦੇ ਮਗਰ ਮਗਰ ਹੋ ਤੁਰੀ। ਕੱਟਾ ਤੁਰਦਾ–ਤੁਰਾਉਂਦਾ ਪਿੰਡ ਬੰਬੀਹਾ ਭਾਈ ਦੇ ਕਪੂਰ ਸਿੰਘ ਦੇ ਘਰ ਜਾ ਵੜਿਆ ਜਿਥੇ ਬਧਨੀ ਕਲਾਂ ਦਾ ਚੇਲਾ ਨਛੱਤਰ ਸਿੰਘ ਹੁਣੇ ਹੁਣੇ ਦੀਵਾਨ ਲਾ ਕੇ ਹਟਿਆ ਸੀ। ਗੁੱਸੇ ਨਾਲ ਭਰੀ ਪੰਚਾਇਤ ਨੇ ਉਥੇ ਵਾਵੇਲਾ ਖੜ੍ਹਾ ਕੀਤਾ ਅਤੇ ਇਕੱਠ ਬੱਝ ਗਿਆ, ਬੰਬੀਹੇ ਦੀ ਪੰਚਾਇਤ ਵੀ ਆ ਗਈ।

ਬੁਰਜਾਂ ਵਾਲੀ ਪੰਚਾਇਤ ਕਹਿੰਦੀ, ਕਿ ਤੁਸੀਂ ਕੱਟਾ ਇਸ ਕਰਕੇ ਸਾਡੇ ਪਿੰਡ ਛੱਡਿਆ ਹੈ ਕਿ ਇਸ ਵਾਰ ਗੜੇ ਤੁਹਾਡੇ ਪਿੰਡ ਦੀ ਬਜਾਏ ਸਾਡੀ ਫਸਲ ਦਾ ਨੁਕਸਾਨ ਕਰਨ। ਜਦ ਕਿ ਬੰਬੀਹੇ ਦੀ ਪੰਚਾਇਤ ਅਜਿਹੀ ਕਿਸੇ ਗੱਲ ਤੋਂ ਇਨਕਾਰ ਕਰਦੀ ਰਹੀ। ਕਾਫ਼ੀ ਤੂੰ–ਤੂੰ ਮੈਂ–ਮੈਂ ਬਾਅਦ ਅਸਲ ਗੱਲ ਇਹ ਨਿਕਲੀ ਕਿ ਕਪੂਰ ਸਿੰਘ ਦੀ ਸ਼ਾਦੀ ਸ਼ੁਦਾ ਲੜਕੀ ਅਖੌਤੀ ਭੂਤਾਂ ਤੋਂ ਪੀੜਤ ਸੀ ਤੇ ਨਛੱਤਰ ਸਿੰਘ ਚੇਲੇ ਨੇ ਉਸ ਨੂੰ ਠੀਕ ਕਰਨ ਲਈ 1200/- ਲੈਣੇ ਸਨ। ਜਿਸ ਵਿੱਚੋਂ 700/- ਉਸਨੇ ਨਕਦ ਲਿਆ ਦਿੱਤੇ ਅਤੇ 500/- ਬਾਅਦ ਵਿੱਚ ਲੈਣਾ ਸੀ। ਉਸਨੇ ਕੁੜੀ ਤੋਂ 'ਔਲੀ ਟਾਲਣ' ਲਈ ਇੱਕ ਮੰਤਰਿਆ ਕੱਟਾ ਨਾਲ ਦੇ ਪਿੰਡ ਦੀ ਜੂਹ ਵਿੱਚੋਂ ਛੱਡਣ ਲਈ ਆਖਿਆ। ਪਰ ਘਰ ਵਾਲੇ ਕੱਟਾ ਜੂਹ ਵਿੱਚ ਛੱਡਣ ਦੀ ਬਜਾਏ ਖੁੱਲ੍ਹੇ ਵਾੜੇ ਵਿੱਚ ਬੰਨ੍ਹ ਆਏ। ਇਹ ਗੱਲ ਸਾਹਮਣੇ ਆਉਣ ਤੇ ਚੇਲੇ ਨਛੱਤਰ ਸਿੰਘ ਨੂੰ ਫੜ ਕੇ ਦੋਨਾਂ ਪਿੰਡਾਂ ਦੀ ਪੰਚਾਇਤ ਨੇ ਮਾਂਜਾ ਫੇਰਿਆ ਅਤੇ ਫੇਰ ਉਸਨੂੰ ਹੋਰ ਸਬਕ ਸਿਖਾਉਣ ਲਈ ਪੁਲਿਸ ਥਾਨਾ ਸਦਰ ਕੋਟਕਪੂਰਾ ਦੇ ਹਵਾਲੇ ਕਰ ਦਿੱਤਾ।

## ਫਿਰ ਪੁਲੀਸ ਨੇ ਆਪਣੀ ਤਾਂਤਰਿਕ ਕਲਾ ਦਿਖਾਈ :

'ਭੂਤਾਂ' ਨੂੰ ਫੜਨ ਵਾਲੇ ਚੇਲੇ ਅਤੇ 'ਦੋਸ਼ੀਆਂ' ਨੂੰ ਫੜਨ ਵਾਲੀ ਪੁਲੀਸ ਵਿਚਾਲੇ ਜੋ ਕੁਝ ਵਾਪਰਿਆ ਉਹ ਵੀ ਕਿਸੇ ਕੌਤਕ ਤੋਂ ਘੱਟ ਨਹੀਂ ਸੀ। ਜਿਸ ਢੰਗ ਨਾਲ ਸਾਡੀ ਪੁਲੀਸ ਦੋਸ਼ੀਆਂ ਪਾਸੋਂ ਅਫ਼ੀਮ, ਸ਼ਰਾਬ ਤੇ ਨਜਾਇਜ਼ ਹਥਿਆਰ ਬਰਾਮਦ ਕਰਦੀ ਹੈ, ਉਸ ਕਲਾ ਨਾਲ ਤਾਂ ਵੱਡੇ ਵੱਡੇ ਜਾਦੂਗਰ ਵੀ ਪੈਦਾ ਨਹੀ ਕਰ ਸਕਦੇ। ਇਹੀ ਕੁਝ ਨਛੱਤਰ ਸਿੰਘ ਚੇਲੇ ਨਾਲ ਵਾਪਰਿਆ। ਜਿਵੇਂ ਉਹ ਮਾਨਸਿਕ ਰੋਗੀਆਂ ਜਾਂ ਅੰਧ–ਵਿਸ਼ਵਾਸੀ ਲੋਕਾਂ ਦੇ ਭੂਤ ਕਢਦਾ ਸੀ ਉਵੇਂ ਪੁਲੀਸ ਨੇ ਉਸਦੇ ਝੋਲੇ ਵਿੱਚੋਂ ਅਫ਼ੀਮ ਕੱਢ ਲਈ। ਪੁਲੀਸ ਵੱਲੋਂ ਸ੍ਰੀ ਬਲਦੇਵ ਸਿੰਘ ਚੀਫ਼ ਜੁਡੀਸ਼ੀਅਲ ਮੈਜਿਸਟ੍ਰੇਟ ਫਰੀਦਕੋਟ ਦੀ ਅਦਾਲਤ ਵਿੱਚ ਬਿਆਨ ਦਿੱਤਾ ਗਿਆ ਕਿ "ਮਿਤੀ 28-9-84 ਨੂੰ ਗਸ਼ਤ ਕਰਦੇ ਹੋਏ ਜਦ ਪਿੰਡ ਬੁਰਜ ਜਵਾਹਰ ਸਿੰਘ ਵਾਲਾ ਪੁੱਜੇ ਤਾਂ ਅੱਡੇ ਦੇ ਨਜ਼ਦੀਕ ਦੋਸ਼ੀ (ਨਛੱਤਰ ਸਿੰਘ ਚੇਲਾ) ਹਾਜ਼ਰ ਅਦਾਲਤ ਖੜ੍ਹਾ ਸੀ ; ਜਿਸਦੇ ਖੱਬੇ ਹੱਥ ਵਿੱਚ ਝੋਲਾ ਫੜਿਆ ਹੋਇਆ ਸੀ। ਜਦ ਦੋਸ਼ੀ ਨੇ ਸਾਨੂੰ ਦੇਖਿਆ ਤਾਂ ਅੱਡੇ ਓਹਲੇ ਹੋ ਗਿਆ। ਸ਼ੱਕ ਦੀ ਬਿਨਾ ਤੇ ਕਾਬੂ ਕੀਤਾ, ਉਸਦਾ ਨਾਮ ਪਤਾ ਪੁੱਛਿਆ ਅਤੇ ਹਸਬ ਜਾਬਤਾ ਤਲਾਸ਼ੀ ਲਈ, ਦੋਸ਼ੀ ਦੇ ਹੱਥ ਵਿੱਚ ਫੜੇ ਝੋਲੇ ਵਿੱਚੋਂ ਮੋਮੀ ਕਾਗਜ਼ ਵਿੱਚ ਲਪੇਟੀ ਅਫ਼ੀਮ ਬਰਾਮਦ ਹੋਈ ਜੋ ਤੋਲਣ ਤੇ ਸਵਾ ਕਿਲੋ ਹੋਈ..............।"

ਚੇਲੇ ਵੱਲੋਂ ਕੇਸ ਦੌਰਾਨ ਸਫ਼ਾਈ ਧਿਰ ਦੇ ਵਕੀਲ ਜੇ. ਐਸ. ਬਰਾੜ ਅਤੇ ਦਰਸ਼ਨ ਗਰੇਵਾਲ ਨੇ ਦੱਸਿਆ ਕਿ ਚੇਲਾ ਪੇਸ਼ੀਆਂ ਭੁਗਤਣ ਦੌਰਾਨ ਬਹੁਤ ਡਰਿਆ ਹੋਇਆ ਸੀ ਅਤੇ ਉਸਦੀ ਗੈਬੀ ਸ਼ਕਤੀਆਂ ਦੀ ਤਾਕਤ ਕਿਤੇ ਵੀ ਦਿਸਦੀ ਨਹੀਂ ਸੀ। ਆਖਿਰ ਜਦੋਂ ਚੇਲੇ ਨੇ ਅੱਗੋਂ ਤੋਂ ਕੱਟੇ ਵਰਗੀ ਕਰਤੂਤ ਨਾ ਕਰਨ ਦਾ ਵਾਅਦਾ ਕੀਤਾ ਤਾਂ ਗੁਰਮੇਲ ਸਿੰਘ ਸਰਪੰਚ ਬੰਬੀਹਾ ਭਾਈ ਨੂੰ ਬਤੌਰ ਸਫ਼ਾਈ ਦੇ ਗਵਾਹ ਦੇ ਭੁਗਤਾਇਆ ਗਿਆ ਅਤੇ ਅਸਲੀ ਗੱਲ ਨਿਕਲਣ ਤੇ ਅਦਾਲਤ ਨੇ ਉਸਨੂੰ ਬਰੀ ਕਰ ਦਿੱਤਾ।

**ਜੁਲਾਈ–87**

ਹੱਡ ਬੀਤੀਆਂ-ਜੱਗ ਬੀਤੀਆਂ ਕਾਲਮ ਦੀ ਸ਼ੁਰੂਆਤ

## ਹੱਡ ਬੀਤੀਆਂ-ਜੱਗ ਬੀਤੀਆਂ

*ਰਾਜਿੰਦਰਪਾਲ ਸਿੰਘ*

*(ਸਾਡੀਆਂ ਹੱਡ-ਬੀਤੀਆਂ ਦੂਜਿਆਂ ਲਈ ਜੱਗ-ਬੀਤੀਆਂ ਅਤੇ ਦੂਜਿਆਂ ਦੀਆਂ ਹੱਡ-ਬੀਤੀਆਂ ਸਾਡੇ ਲਈ ਜੱਗ ਬੀਤੀਆਂ ਹੁੰਦੀਆਂ ਹਨ। ਸਾਡੇ ਵਿਚਾਰਾਂ ਦੇ ਵਿਕਾਸ ਵਿੱਚ ਚਾਹੇ ਸਾਡੀਆਂ ਆਪਣੀਆਂ ਹੱਡ-ਬੀਤੀਆਂ ਅਧਾਰ ਰੂਪ ਵਿੱਚ ਕੰਮ ਕਰਦੀਆਂ ਹਨ ਪਰ ਸਾਡੇ ਇਹਨਾਂ ਵਿਚਾਰਾਂ ਦੇ ਬਨਣ ਵਿਗਸਣ ਵਿੱਚ ਜੱਗ-ਬੀਤੀਆਂ ਵੀ ਅਹਿਮ ਰੋਲ ਅਦਾ ਕਰਦੀਆਂ ਹਨ ਅਤੇ ਅਸੀਂ ਦੂਸਰੇ ਲੋਕਾਂ ਦੇ ਤਜਰਬੇ ਵਿੱਚੋਂ ਬਹੁਤ ਕੁਝ ਸਿਖਦੇ ਅਤੇ ਆਪਣੀ ਸੋਚ ਦਾ ਹਿੱਸਾ ਬਣਾਉਂਦੇ ਹਾਂ। ਵਹਿਮਾਂ-ਭਰਮਾਂ ਅਤੇ ਧਾਰਮਿਕ ਅੰਧ-ਵਿਸ਼ਵਾਸਾਂ ਨਾਲ ਭਰਪੂਰ ਆਲੇ-ਦੁਆਲੇ ਵਿੱਚ ਪਲੇ ਹੋਣ ਸਦਕਾ ਅਕਸਰ ਤੁਸੀਂ ਵੀ ਇਹਨਾਂ ਦੇ ਸ਼ਿਕਾਰ ਹੋਏ ਹੋਵੋਗੇ. ਬਹੁਤੇ ਮੌਕਿਆਂ ਤੇ ਤੁਹਾਨੂੰ ਇਨ੍ਹਾਂ ਅੰਧ-ਵਿਸ਼ਵਾਸਾਂ ਕਰਕੇ ਕੌੜੇ ਅਨੁਭਵ ਪ੍ਰਾਪਤ ਹੋਏ ਹੋਣਗੇ ਅਤੇ ਇਨ੍ਹਾਂ ਅੰਧ-ਵਿਸ਼ਵਾਸਾਂ ਦੇ ਖੋਖਲੇ ਅਤੇ ਹਾਨੀਕਾਰਕ ਹੋਣ ਦਾ ਅਹਿਸਾਸ ਵੀ ਹੋਇਆ ਹੋਵੇਗਾ। ਜੇ ਤੁਸੀਂ ਆਪਣੀ ਜਾਂ ਆਪਣੇ ਕਿਸੇ ਦੋਸਤ-ਮਿੱਤਰ, ਰਿਸ਼ਤੇਦਾਰ ਦੀ ਜ਼ਿੰਦਗੀ ਵਿੱਚੋਂ ਕੋਈ ਅਜਿਹੀ ਘਟਨਾ 'ਤਰਕਸ਼ੀਲ' ਦੇ ਪਾਠਕਾਂ ਨਾਲ ਸਾਂਝੀ ਕਰਨੀ ਚਾਹੋਂ ਤਾਂ ਸਾਫ਼ ਸ਼ਬਦਾਂ ਵਿੱਚ ਲਿਖ ਭੇਜੋ. ਅਸੀਂ ਇਸ ਕਾਲਮ ਅਧੀਨ ਛਾਪਣ ਵਿੱਚ ਖੁਸ਼ੀ ਮਹਿਸੂਸ ਕਰਾਂਗੇ।*

ਮੈਂ ਬਹੁਤ ਛੋਟਾ ਸੀ। ਇੰਨਾ ਛੋਟਾ ਜਿੰਨੇ ਛੋਟੇ ਨੂੰ ਦੀਵਾਲੀ ਸਿਰਫ ਇਸ ਕਰਕੇ ਚੰਗੀ ਲਗਦੀ ਹੈ ਕਿ ਉਸ ਦਿਨ ਪਟਾਖੇ ਚਲਾਏ ਜਾਂਦੇ ਹਨ। ਮੈਨੂੰ ਸਚਮੁੱਚ ਫਾਇਰ ਕਰ ਸਕਣ ਵਾਲੇ ਖਿਡੌਣੇ ਪਿਸਤੌਲ ਦਾ ਤਾਂ ਅਥਾਹ ਚਾਅ ਸੀ. ਮੈਥੋਂ ਚਾਅ ਚੁੱਕਿਆ ਨਹੀਂ ਸੀ ਜਾਂਦਾ। ਮੈਂ ਸਾਰਾ ਦਿਨ ਉਸੇ ਪਿਸਤੌਲ ਨਾਲ ਖੇਡਦਾ ਰਹਿੰਦਾ ਸੀ. ਪਰ ਅਫ਼ਸੋਸ ਦੀਵਾਲੀ ਤੋਂ ਕੁਝ ਦਿਨ ਪਹਿਲਾਂ ਹੀ ਉਸ ਦੀ ਨਾਲੀ ਮੁੱਠੇ ਨਾਲੋਂ ਅਲੱਗ ਹੋ ਗਈ। ਮੇਰੇ ਘੁਣਤਰੀ ਦਿਮਾਗ ਦੀਆਂ ਸਾਰੀਆਂ ਤਕਨੀਕੀ ਜੁਗਤਾਂ ਉਸ ਨੂੰ ਜੋੜਨ ਵਿੱਚ ਅਸਫ਼ਲ ਰਹੀਆਂ। ਘਰਦਿਆਂ ਵੱਲੋਂ ਨਵਾਂ ਪਿਸਤੌਲ ਲੈ ਕੇ ਦੇਣ ਦਾ ਤਾਂ ਸੁਆਲ ਹੀ ਨਹੀਂ ਉਠਦਾ ਸੀ। ਹਾਲੇ ਕੁਝ ਹੀ ਦਿਨ ਪਹਿਲਾਂ ਤਾਂ ਸਾਢੇ ਪੰਜ ਰੁਪਏ ਲਾਏ ਸਨ ਉਹ ਵੀ ਬਹੁਤ ਜਿਆਦਾ ਰਿਹਾੜ ਕਰਨ ਤੇ। ਮੈਂ ਅੱਜ ਐਡਾ ਹੋ ਗਿਆ ਹਾਂ। ਜ਼ਿੰਦਗੀ ਵਿੱਚ ਇਸ ਪਿਸਤੌਲ ਟੁੱਟਣ ਵਾਲੀ ਮੁਸ਼ਕਲ ਤੋਂ ਕਿਤੇ ਵੱਧ ਉਲਝੀਆਂ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਪਰ ਉਸ ਮੁਸ਼ਕਿਲ ਨੇ ਮੈਨੂੰ ਬੁਰੀ ਤਰ੍ਹਾਂ ਲਾਚਾਰ ਬਣਾ ਦਿੱਤਾ ਸੀ। ਆਪਣੀ ਉਸ ਸਮੇਂ ਦੀ ਬੇਵੱਸੀ ਦੀ ਹਾਲਤ ਦਾ ਸ਼ਬਦਾਂ ਵਿੱਚ ਵਰਨਣ ਕਰਨਾ ਅਸੰਭਵ ਜਾਪਦਾ ਹੈ। ਮੇਰੀ ਬਸ ਇੱਕ ਆਸ਼ਾ ਸੀ ਕਿ ਪਿਸਤੌਲ ਕਿਵੇਂ ਨਾ ਕਿਵੇਂ ਜੁੜ ਜਾਵੇ। ਜਿਸ ਤਰ੍ਹਾਂ ਕਹਿੰਦੇ ਹਨ ਕਿ ਮੁਸ਼ਕਲ ਵਿੱਚ ਰੱਬ ਯਾਦ ਆਉਂਦਾ ਹੈ. ਮੈਨੂੰ ਵੀ ਆਇਆ। ਮੈਨੂੰ ਉਨ੍ਹਾਂ ਦਿਨਾਂ ਵਿੱਚ ਚੱਲ ਰਹੀ ਰਾਮ ਲੀਲਾ ਦੇ ਰਾਮ ਜੀ ਦਾ ਖਿਆਲ ਆਇਆ। ਬੱਸ ਫੇਰ ਕੀ ਸੀ. ਮੈਂ ਜਿੰਨ੍ਹਾਂ ਦੇਵੀ-ਦੇਵਤਿਆਂ, ਭਗਵਾਨਾਂ ਦੇ ਨਾਂ ਥਾਂ ਜਾਣਦਾ ਸੀ. ਸਭ ਨੂੰ ਧਿਆਇਆ ਤੇ ਸੱਚ ਜਾਣਿਓ ਮੇਰੀ ਸ਼ਰਧਾ ਮੀਰਾਂ ਦੇ ਗਿਰਧਰ ਨੂੰ ਚਾਹੁਣ ਤੋਂ ਵੱਧ, ਧੰਨੇ ਦੇ ਪੱਥਰ ਨੂੰ ਭਗਵਾਨ ਮੰਨਣ ਤੋਂ ਵੀ ਵੱਧ ਸੀ। ਸੱਚਮੁੱਚ ਮੈਨੂੰ ਉਸ ਸਮੇਂ ਆਪਣੀ ਮੂਰਖਤਾ ਤੇ ਹਾਸਾ ਆਇਆ ਕਿ ਮੈਂ ਹੁਣ ਤੱਕ ਐਵੇਂ ਹੀ ਪਿਸਤੌਲ ਜੋੜਨ ਲਈ ਹੋਰ ਟੱਕਰਾਂ ਮਾਰਦਾ ਰਿਹਾ। ਪਿਸਤੌਲ ਤਾਂ ਉਨ੍ਹਾਂ (ਰੱਬਾਂ, ਜੋ ਕਾਫ਼ੀ ਸਾਰੇ ਸਨ) ਨੇ ਜੋੜ ਹੀ ਦੇਣਾ ਸੀ, ਪਰ ਫੇਰ ਵੀ ਮੈਂ ਲੁੱਕ ਲਾ ਕੇ ਨਾਲੀ ਜੋੜ ਦਿੱਤੀ ਤੇ ਆਲੇ ਵਿੱਚ ਪਿਸਤੌਲ ਰੱਖ ਕੇ ਭਗਤੀ ਕਰਨ ਲੱਗ ਪਿਆ। ਮੈਂ ਇਹ ਵੀ ਮਨ ਵਿੱਚ ਧਾਰ ਲਿਆ ਸੀ ਕਿ ਪਿਸਤੌਲ ਹੁਣ ਦੀਵਾਲੀ ਵਾਲੇ ਦਿਨ ਹੀ ਵੇਖਾਂਗਾ। ਮੈਨੂੰ ਪੂਰਾ ਯਕੀਨ ਸੀ ਕਿ ਇਹ ਜੁੜਿਆ ਹੋਵੇਗਾ ਪਰ ਅਫ਼ਸੋਸ ਦੀਵਾਲੀ ਵਾਲੇ ਦਿਨ ਰਾਮ ਤਾਂ ਬਨਵਾਸ ਕੱਟ ਕੇ ਅਯੁੱਧਿਆ ਵਾਪਸ ਪਰਤ ਆਇਆ, ਪਰ ਮੇਰਾ ਪਿਸਤੌਲ ਟੁੱਟਿਆ ਹੀ ਪਿਆ ਸੀ।

*(ਮਈ-ਜੂਨ 1986)*

### ਨੂੰਹ ਦਾ ਤਰਕ

ਇਹ ਠੀਕ ਹੈ ਕਿ ਅੰਧਵਿਸ਼ਵਾਸੀਆਂ ਨੂੰ ਸਮਝਾਉਣਾ ਬੜਾ ਮੁਸ਼ਕਲ ਹੁੰਦਾ ਹੈ ਪਰ ਜੇ ਉਨ੍ਹਾਂ ਨੂੰ ਤਰਕ ਨਾਲ ਸਮਝਾਇਆ ਜਾਵੇ ਤਾਂ ਜਰੂਰ ਉਨ੍ਹਾਂ ਦਾ ਦਿਮਾਗ ਸੋਚਣ ਲਈ ਮਜਬੂਰ ਹੋ ਜਾਂਦਾ ਹੈ। ਅਜਿਹਾ ਹੀ ਇੱਕ ਪੜ੍ਹੀ ਲਿਖੀ ਨੂੰਹ ਨੇ ਕੀਤਾ। ਵਿਆਹ ਨੂੰ ਹਾਲੇ ਥੋੜ੍ਹੇ ਦਿਨ ਹੀ ਹੋਏ ਸਨ। ਨੂੰਹ ਨੇ ਵੇਖਿਆ ਕਿ ਉਸ ਦੀ ਸੱਸ ਹਰ ਰੋਜ਼ ਨਹਾ ਕੇ ਸੁੱਚਾ ਲੱਡੂ ਲੈ ਕੇ ਮੰਦਰ ਜਾਂਦੀ ਹੈ। ਇੱਕ ਦਿਨ ਨੂੰਹ ਵੀ ਨਾਲ ਚਲੀ ਗਈ। ਉਹ ਨੇ ਦੇਖਿਆ ਕਿ ਉਸਦੀ ਸੱਸ ਨੇ ਇੱਕ ਲੱਡੂ ਗਣੇਸ਼ ਦੀ ਮੂਰਤੀ ਅੱਗੇ ਰੱਖ ਦਿੱਤਾ ਤੇ ਦੂਜਾ ਗਾਂ ਦੀ ਮੂਰਤੀ ਅੱਗੇ, ਬਾਕੀ ਵੰਡ ਦਿੱਤੇ। ਦੂਜੇ ਦਿਨ ਫਿਰ ਨੂੰਹ ਜਲਦੀ ਨਹਾ ਕੇ ਤਿਆਰ ਹੋ ਗਈ। ਸੱਸ ਬੜੀ ਖੁਸ਼ ਹੋਈ।

ਸੱਸ ਨੇ ਲੱਡੂ ਚੁੱਕ ਲਏ ਤੇ ਨੂੰਹ ਨੇ ਇੱਕ ਡੋਲੂ ਚੁੱਕ ਲਿਆ। ਦੋਵੇਂ ਮੰਦਰ ਚਲੀਆਂ ਗਈਆਂ। ਹਰ ਰੋਜ਼ ਵਾਂਗ ਸੱਸ ਨੇ ਇੱਕ ਲੱਡੂ ਗਣੇਸ਼ ਦੀ ਮੂਰਤੀ ਅੱਗੇ ਰੱਖ ਦਿੱਤਾ ਅਤੇ ਦੂਜਾ ਗਾਂ ਦੀ ਮੂਰਤੀ ਅੱਗੇ। ਨੂੰਹ ਨੇ ਝੱਟ ਗਾਂ ਥੱਲੇ ਡੋਲੂ ਧਰ ਲਿਆ, "ਮਾਂ ਜੀ, ਮੈਂ ਥੋੜ੍ਹਾ ਜਿਹਾ ਦੁੱਧ ਚੋਅ ਲਾਂ, ਚਾਹ ਕਰਲਾਂਗੇ ਆਪਾਂ ਘਰੇ ਜਾ ਕੇ।"

"ਕਮਲੀ ਹੋ ਗਈ ਬਹੂ, ਪੱਥਰ ਦੀ ਗਾਂ ਦੁੱਧ ਕਿਵੇਂ ਦੇਊ?"

"ਤੇ ਮਾਂ ਜੀ ਇਹ ਪੱਥਰ ਦੀ ਗਾਂ ਲੱਡੂ ਕਿਵੇਂ ਖਾਊ?"

ਸੱਸ ਨੂੰ ਕੋਈ ਗੱਲ ਨਹੀਂ ਸੀ ਔੜ ਰਹੀ। ਨੂੰਹ ਦੇ ਤਰਕ ਦਾ ਸੱਸ ਤੇ ਬੜਾ ਵਧੀਆ ਪ੍ਰਭਾਵ ਪਿਆ।

ਰਾਜ ਕੁਮਾਰ, ਜੈ ਸਿੰਘ ਵਾਲਾ (ਬਠਿੰਡਾ)



## ? ਸ਼ੰਕਾ ਨਵਿਰਤੀ ?

? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ? ?

**ਸ਼ੰਕਾ** : ਦਾਲ ਦੀ ਫਸਲ ਵਿੱਚ ਆਉਂਦੇ ਕੋਕੜੂ ਕੀ ਹਨ ? ਦਾਲ ਦੀ ਫਸਲ ਨਾਲ ਇਹਨਾਂ ਦਾ ਕੀ ਸਬੰਧ ਹੈ ? ਇਹਨਾਂ ਤੋਂ ਕਿਵੇਂ ਬਚਾਅ ਕੀਤਾ ਜਾ ਸਕਦਾ ਹੈ ?

*ਪ੍ਰਸ਼ੋਤਮ ਬੇਤਾਬ*

**ਨਵਿਰਤੀ** : ਚੰਗੀ ਵਧੀਆ ਦਾਲ ਖਾਂਦੇ ਖਾਂਦੇ ਜਦ ਜਾੜ੍ਹਾਂ ਥੱਲੇ ਇੱਕ ਦਮ ਕੜਾਕ ਦੀ ਆਵਾਜ਼ ਆਉਂਦੀ ਹੈ ਤਾਂ ਫਿਰ ਕੋਕੜੂ ਯਾਦ ਆਉਂਦਾ ਹੈ। ਸਾਡੇ ਖਾਣ ਦਾ ਸਵਾਦ ਮਾਰਿਆ ਜਾਂਦਾ ਹੈ ਤੇ ਨਾਲ ਨਾਲ ਜਾੜ੍ਹਾਂ ਵੀ ਦਰਦ ਕਰਨ ਲਗਦੀਆਂ ਹਨ। ਆਖਿਰ ਕੋਕੜੂ ਹੈ ਕੀ ?

ਇਹ ਦਾਲ ਦੇ ਉਹ ਦਾਣੇ ਹਨ ਜਿਨ੍ਹਾਂ ਦੇ ਛਿਲਕੇ ਦਾ ਦੂਸਰੇ ਦਾਣਿਆਂ ਨਾਲੋਂ ਅਜਿਹਾ ਫਰਕ ਹੁੰਦਾ ਹੈ ਕਿ ਉਹ ਆਪਣੇ ਵਿੱਚੋਂ ਪਾਣੀ ਬਹੁਤ ਹੌਲੀ ਹੌਲੀ ਅੰਦਰ ਜਾਣ ਦਿੰਦਾ ਹੈ। ਜਿਸ ਸਮੇਂ ਵਿੱਚ ਦੂਸਰੇ ਦਾਣੇ ਪਾਣੀ ਸੋਖ ਕੇ ਬਿਲਕੁਲ ਨਰਮ ਚੱਬਣ ਯੋਗ ਹੋ ਜਾਂਦੇ ਹਨ ਉਹਨਾਂ ਵਿੱਚ ਅਜੇ ਰਤੀ ਮਾਸਾ ਵੀ ਪਾਣੀ ਨਹੀਂ ਗਿਆ ਹੁੰਦਾ ਤੇ ਉਹ ਅਜੇ ਬਿਲਕੁਲ ਪੱਥਰ ਵਰਗੇ ਕਰੜੇ ਹੁੰਦੇ ਹਨ। ਅਜਿਹਾ ਨਹੀਂ ਕਿ ਉਹ ਹਮੇਸ਼ਾ ਕਰੜੇ ਹੀ ਰਹਿਣਗੇ ਜੇਕਰ ਉਹਨਾਂ ਨੂੰ ਥੋੜ੍ਹਾ ਹੋਰ ਵਕਤ ਦਿੱਤਾ ਜਾਵੇ ਤਾਂ ਉਹ ਪਾਣੀ ਸੋਖਣ ਲਗਦੇ ਹਨ ਤੇ ਕੁਝ ਘੰਟਿਆਂ ਬਾਅਦ ਬਿਲਕੁਲ ਦੂਸਰੇ ਦਾਣਿਆਂ ਵਾਂਗ ਪੋਲੇ ਹੋ ਜਾਂਦੇ ਹਨ। ਇਸ ਤੱਥ ਦਾ ਹੋਟਲਾਂ ਵਾਲਿਆਂ ਨੇ ਤਾਂ ਪ੍ਰਯੋਗ ਕਰਨਾ ਸ਼ੁਰੂ ਕਰ ਦਿੱਤਾ ਹੈ। ਉਹ ਅੱਜ ਦੀ ਬਣੀ ਦਾਲ ਦੂਸਰੇ ਦਿਨ ਵਰਤਦੇ ਹਨ ਇਸ ਤਰ੍ਹਾਂ ਉਹ ਗਾਹਕਾਂ ਦੇ ਕੋਕੜੂਆਂ ਦੇ ਉਲਾਂਭੇ ਤੋਂ ਬਚੇ ਰਹਿੰਦੇ ਹਨ। ਦੂਸਰੇ ਦਿਨ ਤੱਕ ਸਾਰੇ ਕੋਕੜੂ ਪਾਣੀ ਸੋਖ ਕੇ ਬਾਕੀ ਦੇ ਦਾਣਿਆਂ ਵਾਂਗ ਪੋਲੇ ਹੋਏ ਹੁੰਦੇ ਹਨ।

ਕੋਕੜੂਆਂ ਦੀ ਸਮੱਸਿਆ ਤੋਂ ਛੁਟਕਾਰਾ ਪਾਉਣ ਲਈ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਵਿਗਿਆਨੀਆਂ ਨੇ ਕਾਫ਼ੀ ਤਜਰਬੇ ਤੇ ਕੋਸ਼ਿਸ਼ਾਂ ਕੀਤੀਆਂ ਹਨ। ਪਹਿਲਾਂ ਖਿਆਲ ਕੀਤਾ ਜਾਂਦਾ ਸੀ ਕਿ ਇਹ ਕੱਚੇ ਦਾਣੇ ਹਨ ਪਰ ਫਿਰ ਵੇਖਿਆ ਗਿਆ ਕਿ ਕੋਕੜੂ ਬੂਟੇ ਦੇ ਕਿਸੇ ਵੀ ਹਿੱਸੇ ਤੇ ਲੱਗੀ ਫਲੀ ਵਿੱਚ ਹੋ ਸਕਦੇ ਹਨ। ਇੱਕੋ ਫਲੀ ਵਿੱਚ ਬਾਕੀ ਸਾਰੇ ਠੀਕ ਦਾਣਿਆਂ ਦੇ ਨਾਲ ਇੱਕ ਦੋ ਕੋਕੜੂ ਹੋ ਸਕਦੇ ਹਨ।

ਕੀ ਕੋਕੜੂਆਂ ਤੋਂ ਉੱਗੇ ਬੂਟੇ ਕੋਕੜੂ ਹੀ ਦੇਣਗੇ ? ਇਸ ਸੁਆਲ ਦੇ ਉੱਤਰ ਲਈ ਵੀ ਤਜਰਬੇ ਕੀਤੇ ਗਏ ਪਰ ਵੇਖਿਆ ਗਿਆ ਕਿ ਕੋਕੜੂਆਂ ਤੋਂ ਉੱਗੇ ਬੂਟੇ ਵੀ ਆਮ ਬੀਜਾਂ ਤੋਂ ਉੱਗੇ ਬੂਟਿਆਂ ਵਾਂਗ ਵਰਤਾਉ ਕਰ ਰਹੇ ਹਨ। ਉਨ੍ਹਾਂ ਦੇ ਦਾਣਿਆਂ ਵਿੱਚ ਕੋਕੜੂਆਂ ਦੀ ਸੰਖਿਆ, ਠੀਕ ਦਾਣਿਆਂ ਤੋਂ ਉੱਗੇ ਬੂਟਿਆਂ ਦੇ ਦਾਣਿਆਂ ਵਿੱਚ ਜੋ ਕੋਕੜੂਆਂ ਦੀ ਸੰਖਿਆ ਸੀ ਉਸ ਦੇ ਬਰਾਬਰ ਹੀ ਸੀ। ਹਾਂ ਬੀਜਣ ਵਕਤ ਕੋਕੜੂਆਂ ਨੂੰ ਭਿਉਣਾ ਪਿਆ ਜਾਂ ਜੇਕਰ ਸਿੱਲ੍ਹ ਜਿਆਦਾ ਹੁੰਦੀ ਤਾਂ ਉਹ ਬਗੈਰ ਭਿਉਣ ਦੇ ਵੀ, ਕੁਝ ਦੇਰ ਨਾਲ ਉੱਗ ਖੜ੍ਹਦੇ।

ਮੌਸਮ ਦਾ ਫਸਲ ਵਿੱਚ ਕੋਕੜੂਆਂ ਦੀ ਗਿਣਤੀ ਤੇ ਕਾਫ਼ੀ ਅਸਰ ਵੇਖਿਆ ਗਿਆ। ਗਰਮੀ ਦੀ ਫਸਲ ਵਿੱਚ ਕੋਕੜੂ ਹੁੰਦੇ ਹੀ ਨਹੀਂ ਜਾਂ ਫਿਰ ਨਾਂ-ਮਾਤਰ ਗਿਣਤੀ ਵਿੱਚ ਹੁੰਦੇ ਹਨ। ਇਹ ਫਸਲ ਮਾਰਚ ਦੇ ਅਖੀਰ ਵਿੱਚ ਜਾਂ ਅਪਰੈਲ ਦੇ ਪਹਿਲੇ ਹਫ਼ਤੇ ਬੀਜੀ ਜਾਂਦੀ ਹੈ ਤੇ ਜੂਨ ਦੇ ਮਹੀਨੇ ਵੱਢ ਲਈ ਜਾਂਦੀ ਹੈ ਪ੍ਰੰਤੂ ਮੁੱਖ ਫਸਲ ਜੋ ਬਾਰਸ਼ਾਂ ਵਿੱਚ ਬੀਜੀ ਜਾਂਦੀ ਹੈ, ਉਸ ਵਿੱਚ ਕੋਕੜੂਆਂ ਦੀ ਗਿਣਤੀ ਕੁਝ ਜਿਆਦਾ ਹੁੰਦੀ ਹੈ।

ਸੋ ਕੋਕੜੂਆਂ ਤੋਂ ਬਚਣ ਲਈ ਜਾਂ ਤਾਂ ਦਾਲ ਗਰਮੀ ਦੀ ਫਸਲ ਤੋਂ ਲਈ ਜਾ ਸਕਦੀ ਹੈ ਜਾਂ ਫਿਰ ਇੱਕ ਦਿਨ ਦਾਲ ਬਣਾ ਕੇ ਦੂਸਰੇ ਦਿਨ ਵਰਤੀ ਜਾਵੇ।

*ਡਾ. ਬਲਜਿੰਦਰ ਸੇਖੋਂ,*

### ਕੋਕੜੂ ਅਤੇ ਕੜਛੀ

ਕੁਝ ਪਾਠਕਾਂ ਨੇ ਦਾਲ ਵਿੱਚ ਕੋਕੜੂ ਰਹਿ ਜਾਣ ਦਾ ਸਬੰਧ ਰਿਝਦੀ ਦਾਲ ਵਿੱਚ ਕੜਛੀ ਮਾਰਨ ਨਾਲ ਜਾਂ ਰਿਝਦੀ ਦਾਲ ਵਿੱਚੋਂ ਕਿਸੇ ਲਈ ਕੜਛੀ ਕੱਢ ਲੈਣ ਨਾਲ ਜੋੜਿਆ ਹੈ। ਜਿਸ ਤਰ੍ਹਾਂ ਕਿ ਡਾਕਟਰ ਸਾਹਿਬ ਵੱਲੋਂ ਦਿੱਤੇ ਜਵਾਬ ਤੋਂ ਵੀ ਸਪਸ਼ਟ ਹੈ ਕਿ ਕੋਕੜੂਆਂ ਦਾ ਕੜਛੀ ਮਾਰਨ ਨਾਲ ਕੋਈ ਸਬੰਧ ਨਹੀਂ ਹੈ। ਇਹ ਦਾਲ ਵਿੱਚ ਪਹਿਲਾਂ ਮੌਜੂਦ ਹੁੰਦੇ ਹਨ ਅਤੇ ਇਹਨਾਂ ਦੀ ਮਾਤਰਾ ਦਾ ਕੁਝ ਸਬੰਧ ਫਸਲ ਪੱਕਣ ਮੌਕੇ ਦੇ ਮੌਸਮ ਨਾਲ ਜਰੂਰ ਹੈ।

ਹੋ ਸਕਦਾ ਹੈ ਕਿ ਇਸ ਵਹਿਮ ਦੀ ਸ਼ੁਰੂਆਤ ਇਸ ਗੱਲ ਨਾਲ ਜੁੜੀ ਹੋਈ ਹੋਵੇ ਕਿ ਜਦ ਰਿਝਦੀ ਦਾਲ ਵਿੱਚੋਂ ਹੀ ਕੜਛੀਆਂ ਮੰਗੀਆਂ ਜਾਂਦੀਆਂ ਜਾ ਰਹੀਆਂ ਹੋਣ ਤਾਂ ਸਪਸ਼ਟ ਹੈ ਕਿ ਖਾਣ ਵਾਲੇ ਬਹੁਤ ਬੇਸਬਰ ਹੋਣਗੇ ਅਤੇ ਚੁੱਲ੍ਹੇ ਤੋਂ ਲਹਿੰਦੀ ਦਾਲ ਤੁਰੰਤ ਹੀ ਖਾ ਲਈ ਜਾਵੇਗੀ। ਜਿਸ ਕਾਰਨ ਕੋਕੜੂਆਂ ਦੇ ਗਲਣ ਲਈ ਸਮਾਂ ਹੋਰ ਵੀ ਘੱਟ ਮਿਲੇਗਾ ਅਤੇ ਜੋ ਕੋਕੜੂ ਥੋੜ੍ਹਾ ਹੋਰ ਸਮਾਂ ਮਿਲਣ ਤੇ ਗਲ ਸਕਦੇ ਹੋਣਗੇ ਉਹ ਵੀ ਸਖਤ ਹੀ ਪਏ ਹੋਣਗੇ ਜਿਸ ਕਾਰਨ ਕੋਕੜੂ ਵਧੇਰੇ ਹੋਣਗੇ ਅਤੇ ਅਗਾਂਹ ਕਿਸੇ 'ਸਿਧਾਂਤਕਾਰ' ਔਰਤ ਨੇ ਇਸ ਗੱਲ ਦੀ ਲੱਤ ਕੜਛੀ ਮਾਰਨ ਨਾਲ ਜੋੜ ਦਿੱਤੀ ਹੋਵੇਗੀ। □□

(ਸਤੰਬਰ-1989)

**ਸ਼ੰਕਾ** : ਵਿਗਿਆਨੀ ਨਕਲੀ ਬੱਦਲਾਂ ਦੁਆਰਾ ਮੀਂਹ ਕਿਵੇਂ ਪੁਆਉਂਦੇ ਹਨ ? ਕੀ ਇਸ ਨਾਲ ਸੋਕਾ ਦੂਰ ਕੀਤਾ ਜਾ ਸਕਦਾ ਹੈ ਤਾਂ ਕਿਸ ਹੱਦ ਤੱਕ ?

*ਰੂਪ ਲਾਲ ਅਤੇ ਸਾਥੀ,*
*ਰੁੜਕਾ ਖੁਰਦ (ਜਲੰਧਰ)*

**ਨਵਿਰਤੀ** : ਜਿਵੇਂ ਕਿ ਅਸੀ ਜਾਣਦੇ ਹੀ ਹਾਂ ਸਮੁੰਦਰਾਂ, ਦਰਿਆਵਾਂ, ਝੀਲਾਂ ਆਦਿ ਵਿੱਚੋਂ ਸੂਰਜ ਦੀ ਗਰਮੀ ਨਾਲ ਪਾਣੀ ਵਾਸ਼ਪ ਬਣਕੇ ਉਡਦਾ ਰਹਿੰਦਾ ਹੈ ਅਤੇ ਇਹ ਪਾਣੀ ਦੇ ਵਾਸ਼ਪਾਂ ਵਾਲੀ ਹਵਾ ਜਦ ਉਪਰਲੇ ਵਾਯੂਮੰਡਲ ਵਿੱਚ ਜਾਂਦੀ ਹੈ ਤਾਂ ਠੰਡੀ ਹੋਕੇ ਬੱਦਲਾਂ ਦਾ ਰੂਪ ਧਾਰਨ ਕਰ ਲੈਂਦੀ ਹੈ। ਪਾਣੀ ਦੇ ਇਹ ਵਾਸ਼ਪ ਹਵਾ ਵਿਚਲੇ ਧੂੜ ਅਤੇ ਬਰਫ ਦੇ ਕਣਾਂ ਦੁਆਲੇ ਇਕੱਠੇ ਹੁੰਦੇ ਰਹਿੰਦੇ ਹਨ ਅਤੇ ਇਸ ਤਰ੍ਹਾਂ ਪਾਣੀ ਦੀਆਂ ਬੂੰਦਾਂ ਦਾ ਰੂਪ ਧਾਰਨ ਕਰ ਲੈਂਦੇ ਹਨ। ਜਦ ਇਹਨਾਂ ਬੱਦਲਾਂ ਦਾ ਤਾਪਮਾਨ ਇੱਕ ਖਾਸ ਹੱਦ ਤੋਂ ਘਟ ਜਾਂਦਾ ਹੈ ਅਤੇ ਪਾਣੀ ਦੇ ਇਹਨਾਂ ਕਣਾਂ ਦਾ ਅਕਾਰ ਜ਼ਿਆਦਾ ਵਧ ਜਾਂਦਾ ਹੈ ਤਾਂ ਇਹ ਧਰਤੀ ਦੀ ਖਿੱਚ ਸਦਕਾ ਵਰਖਾ ਦੇ ਰੂਪ ਵਿੱਚ ਧਰਤੀ ਉੱਪਰ ਡਿਗਦੇ ਹਨ।

ਉਪਰੋਕਤ ਜਾਣਕਾਰੀ ਤੋਂ ਸਪਸ਼ਟ ਹੈ ਕਿ ਬੱਦਲ ਚਾਹੇ ਵੱਖ ਵੱਖ ਇਲਾਕਿਆਂ ਉੱਪਰੋਂ ਦੀ ਲੰਘਦੇ ਹੀ ਰਹਿੰਦੇ ਹਨ ਪਰ ਉਹ ਮੀਂਹ ਫੇਰ ਹੀ ਪਾਉਂਦੇ ਜਦ ਉਹਨਾਂ ਦਾ ਤਾਪਮਾਨ ਬਹੁਤ ਘਟ ਜਾਵੇ ਤੇ ਪਾਣੀ ਦੀਆਂ ਬੂੰਦਾਂ ਬਣਨ ਦੀ ਪ੍ਰਕਿਰਿਆ ਐਨੀ ਤੇਜ ਹੋ ਜਾਵੇ ਕਿ ਬੱਦਲ ਉਹਨਾਂ ਨੂੰ ਸੰਭਾਲੀ ਰੱਖਣ ਤੋਂ ਅਸਮਰਥ ਹੋ ਜਾਣ। ਇਸੇ ਕਰਕੇ ਬੱਦਲ ਜਦ ਪਹਾੜਾਂ ਨਾਲ ਟਕਰਾਉਂਦੇ ਹਨ ਤਾਂ ਉਥੇ ਠੰਡਾ ਵਾਯੂਮੰਡਲ ਹੋਣ ਕਾਰਨ ਵਧੇਰੇ ਮੀਂਹ ਉਥੇ ਹੀ ਪਾਉਂਦੇ ਹਨ। ਜਦ ਕਿ ਰਸਤੇ ਵਿਚਲੇ ਇਲਾਕੇ ਉੱਪਰੋਂ ਬਿਨਾਂ ਵਰਖਾ ਕੀਤੇ ਲੰਘ ਆਉਂਦੇ ਹਨ।

ਹੁਣ ਵਿਗਿਆਨੀਆਂ ਦੁਆਰਾ ਅਜਿਹੇ ਤਰੀਕੇ ਵਿਕਸਤ ਕੀਤੇ ਗਏ ਹਨ ਕਿ ਵਰਖਾ ਚਾਹੁੰਦੇ ਇਲਾਕਿਆਂ ਵਿੱਚੋਂ ਜਦ ਬੱਦਲ ਲੰਘ ਰਹੇ ਹੋਣ ਤਾਂ ਉਹਨਾਂ ਉੱਪਰ ਹਵਾਈ ਜਹਾਜਾਂ ਰਾਹੀਂ ਕੁਝ ਰਸਾਇਣਕ ਪਦਾਰਥਾਂ ਦਾ ਛਿੜਕਾਅ ਕਰਕੇ ਉਹਨਾਂ ਬੱਦਲਾਂ ਤੋਂ ਉਥੇ ਹੀ ਮੀਂਹ ਪਵਾਇਆ ਜਾ ਸਕੇ। ਸੋ ਵਿਗਿਆਨੀਆਂ ਦੁਆਰਾ ਨਕਲੀ ਬੱਦਲ ਤਾਂ ਪੈਦਾ ਨਹੀਂ ਕੀਤੇ ਜਾਂਦੇ ਪ੍ਰੰਤੂ ਅਸਲ ਬੱਦਲਾਂ ਤੋਂ ਨਕਲੀ ਤਰੀਕੇ ਨਾਲ ਲੋੜੀਂਦੀਆਂ ਥਾਵਾਂ ਤੇ ਮੀਂਹ ਜਰੂਰ ਪਵਾਇਆ ਜਾ ਸਕਦਾ ਹੈ। ਇਸ ਦੀ ਵਰਤੋਂ ਨਾਲ ਵੀ ਬਹੁਤ ਸਾਰੇ ਇਲਾਕਿਆਂ ਵਿੱਚੋਂ ਮੀਂਹ ਦੀ ਸਮੱਸਿਆ ਹੱਲ ਕੀਤੀ ਜਾ ਸਕਦੀ ਹੈ ਕਿਉਂ ਕਿ ਅਜਿਹੇ ਖਿੱਤੇ ਤਾਂ ਬਹੁਤ ਥੋੜ੍ਹੇ ਹਨ ਜਿਥੋਂ ਦੀ ਬੱਦਲ ਨਹੀਂ ਗੁਜਰਦੇ। ਆਮ ਕਰਕੇ ਉਥੇ ਬੱਦਲ ਬਿਨਾਂ ਮੀਂਹ ਪਾਇਆਂ ਲੰਘ ਜਾਂਦੇ ਹਨ ਜਿਸ ਤੇ ਇਸ ਤਕਨੀਕ ਨਾਲ ਕਾਬੂ ਪਾਇਆ ਜਾ ਸਕਦਾ ਹੈ। ਰੂਸ ਅਤੇ ਆਸਟਰੇਲੀਆ ਵਰਗੇ ਦੇਸਾਂ ਵਿੱਚ ਇਸ ਤਰੀਕੇ ਨਾਲ ਮੀਂਹ ਪਵਾਉਣ ਵਿੱਚ ਬਹੁਤ ਸਫ਼ਲਤਾ ਹਾਸਲ ਕੀਤੀ ਗਈ ਹੈ।

(ਸਤੰਬਰ–1988)

**ਸ਼ੰਕਾ** : ਕੁਦਰਤ ਅਤੇ ਪ੍ਰਮਾਤਮਾ ਵਿੱਚ ਕੀ ਫਰਕ ਹੈ ? ਜਦੋਂ ਅਸੀਂ ਕਹਿੰਦੇ ਹਾਂ ਕਿ ਜੋ ਜੀਵ, ਜੰਤੂ ਤੇ ਮਨੁੱਖ ਪੈਦਾ ਹੋਏ ਹਨ ਉਹ ਕੁਦਰਤ ਨੇ ਹੀ ਪੈਦਾ ਕੀਤੇ ਹਨ ਤਾਂ ਕੀ ਫਿਰ ਇਹ ਸੱਚ ਨਹੀਂ ਕਿ ਕੁਦਰਤ ਇੱਕ ਪ੍ਰਮਾਤਮਾ ਹੈ ?

ਮਾ. ਤਰਸੇਮ ਲਾਲ
ਸ. ਮ. ਸ. ਉਗੋ ਕੇ (ਸੰਗਰੂਰ)

**ਨਵਿਰਤੀ** : ਕੁਦਰਤ ਤੋ ਭਾਵ ਜੋ ਕੁਝ ਵੀ ਸਾਡੇ ਆਲੇ-ਦੁਆਲੇ ਪਦਾਰਥਕ ਜਗਤ ਹੈ ਉਹ ਕੁਦਰਤ ਹੈ। ਕੁਦਰਤ ਦੀ ਸਾਡੀ ਚੇਤਨਾ ਤੋਂ ਆਜ਼ਾਦ ਬਾਹਰਮੁਖੀ ਹੋਂਦ ਹੈ, ਜਦਕਿ ਪ੍ਰਮਾਤਮਾ ਮਨੁੱਖ ਦੀ ਇੱਕ ਅੰਤਰਮੁਖੀ ਕਲਪਨਾ ਹੈ ਜਿਸ ਅਨੁਸਾਰ ਇਹ ਇੱਕ ਅਜਿਹੀ ਪਰਾਭੌਤਿਕ ਸ਼ਕਤੀ ਹੈ ਜਿਸਨੇ ਇਹ ਸਾਰਾ ਸੰਸਾਰ ਸਾਜਿਆ ਹੈ।

ਸੋ ਇਹ ਸੰਸਾਰ ਦੀ ਹੋਂਦ ਨੂੰ ਪ੍ਰਿਭਾਸ਼ਿਤ ਕਰਨ ਵਾਲੇ ਨਾ ਸਿਰਫ ਦੋ ਬਿਲਕੁਲ ਵੱਖੋ ਵੱਖਰੇ ਸਗੋਂ ਇੱਕ ਦੂਜੇ ਤੋਂ ਉਲਟ ਵਿਚਾਰਧਾਰਾਵਾਂ ਨਾਲ ਸੰਬੰਧਿਤ ਸੰਕਲਪ ਹਨ।

(ਅਪ੍ਰੈਲ–1989)

**ਸ਼ੰਕਾ** : ਤਾਰਾ ਕਿਵੇਂ ਟੁਟਦਾ ਹੈ ?

ਕੁਲਦੀਪ ਸਿੰਘ ਦੀਪ

**ਨਵਿਰਤੀ** : ਅਸਲ ਵਿੱਚ ਤਾਰੇ ਕਦੇ ਟੁਟਦੇ ਨਹੀਂ ਹਨ। ਟੁੱਟਣ ਵਾਲੇ ਤਾਰੇ ਤਾਂ ਛੋਟੇ ਛੋਟੇ ਅਜਿਹੇ ਆਕਾਸ਼ੀ ਪਿੰਡ ਹਨ ਜੋ ਬ੍ਰਹਿਮੰਡ ਵਿੱਚ ਉਡਦੇ ਫਿਰਦੇ ਹਨ ਪ੍ਰੰਤੂ ਆਕਾਰ ਵਿੱਚ ਛੋਟੇ ਹੋਣ ਕਾਰਣ ਦਿਖਾਈ ਨਹੀ ਦਿੰਦੇ। ਜਦੋਂ ਕੋਈ ਅਜਿਹਾ ਆਕਾਸ਼ੀ ਪਿੰਡ ਭੌਂਦਾ ਭੌਂਦਾ ਧਰਤੀ ਦੀ ਗਰੂਤਾ ਖਿੱਚ ਦੇ ਦਾਇਰੇ ਅੰਦਰ ਆ ਜਾਂਦਾ ਹੈ ਤਾਂ ਧਰਤੀ ਉਸਨੂੰ ਆਪਣੇ ਵੱਲ ਖਿੱਚ ਲੈਂਦੀ ਹੈ। ਧਰਤੀ ਵੱਲ ਡਿੱਗਣ ਸਮੇਂ ਉਸਦੀ ਗਤੀ ਬਹੁਤ ਤੇਜ ਹੋ ਜਾਣ ਕਾਰਣ, ਧਰਤੀ ਉਤਲੀ ਹਵਾ ਨਾਲ ਰਗੜ ਦੇ ਸਿੱਟੇ ਵਜੋਂ ਉਸਨੂੰ ਅੱਗ ਲੱਗ ਜਾਂਦੀ ਹੈ ਤੇ ਉਹ ਚਮਕਣ ਲੱਗ ਜਾਂਦਾ ਹੈ। ਕੁਝ ਹੀ ਸਕਿੰਟਾਂ ਵਿੱਚ ਇਹ ਰਸਤੇ ਵਿੱਚ ਹੀ ਰਾਖ ਹੋ ਜਾਂਦਾ ਹੈ। ਜੇਕਰ ਇਹ ਆਕਾਸ਼ੀ ਪਿੰਡ ਬਹੁਤਾ ਵੱਡਾ ਹੋਵੇ ਤਾਂ ਇਹ ਜਲ ਕੇ ਖਤਮ ਹੋ ਜਾਣ ਦੀ ਬਜਾਏ ਧਰਤੀ 'ਤੇ ਵੀ ਡਿੱਗ ਸਕਦਾ ਹੈ ਪ੍ਰੰਤੂ ਅਜਿਹਾ ਬਹੁਤ ਹੀ ਘੱਟ ਵਾਪਰਦਾ ਹੈ।

(ਮਾਰਚ–ਅਪ੍ਰੈਲ 1987)



## ਤਰਕ ਦਰਪਣ

ਡਾ. ਰਾਜਿੰਦਰ ਪਾਲ ਸਿੰਘ

### ਵਿਗਿਆਨੀ ਜਾਂ ਅਗਿਆਨੀ

ਤੁਸੀਂ ਟੀ. ਵੀ. ਤੇ ਦੇਖਿਆ ਹੋਣਾ ਹੈ ਕਿ ਪਿਛਲੇ ਸਮੇਂ ਵਿੱਚ ਭਾਰਤੀ ਵਿਗਿਆਨੀਆਂ ਦੀ ਟੋਲੀ ਐਂਟਾਰਟਿਕਾ ਜਾ ਕੇ ਆਈ ਹੈ। ਉਸ ਟੋਲੀ ਵਿੱਚ ਪੰਜਾਬੀ ਯੂਨੀਵਰਸਿਟੀ ਦੇ ਪ੍ਰਾਣੀ ਵਿਭਾਗ ਦੇ ਡਾ. ਸੁਰਜੀਤ ਸਿੰਘ ਢਿੱਲੋਂ ਵੀ ਸ਼ਾਮਲ ਸਨ। ਉਨ੍ਹਾਂ ਨੇ ਆਪਣੀ ਇਸ ਮੁਹਿੰਮ ਦੇ ਤਜਰਬੇ ਸਾਂਝੇ ਕਰਦਿਆਂ ਇੱਕ ਦਿਲਚਸਪ ਗੱਲ ਸੁਣਾਈ ਕਿ ਜਦੋਂ ਐਂਟਾਰਟਿਕਾ ਜਾਣ ਲਈ ਸਮੁੰਦਰੀ ਜਹਾਜ ਵਿੱਚ ਜਾ ਰਹੇ ਸਨ ਤਾਂ ਦੱਖਣ ਵੱਲ ਦੇ ਇੱਕ ਭਾਰਤੀ ਵਿਗਿਆਨੀ ਨੇ ਰੀਡਿੰਗ ਟੇਬਲ 'ਤੇ ਟੇਬਲ ਲੈਂਪ ਦੇ ਥੱਲੇ ਕਿਸੇ ਲੋਕਲ ਭਗਵਾਨ ਦੀ ਮੂਰਤੀ ਸਜਾ ਦਿੱਤੀ। ਡਾ. ਢਿੱਲੋਂ ਨੇ ਪੁੱਛਿਆ ਕਿ ਭਾਈ ਸਾਹਿਬ, 'ਇਹ ਕਿਸ ਲਈ ਹੈ ?' ਤਾਂ ਉਸ ਵਿਗਿਆਨੀ (ਜਾਂ ਅਗਿਆਨੀ) ਨੇ ਜੁਆਬ ਦਿੱਤਾ ਕਿ ਇਹ ਸਾਡਾ ਦੇਵਤਾ ਹੈ ਜੋ ਸਾਨੂੰ ਮੁਸ਼ਕਲ ਸਮੇਂ ਬਚਾਵੇਗਾ। ਪਰ ਜਦੋਂ ਜਹਾਜ਼ ਧਰੁਵ ਵੱਲ ਵਧਣ ਲੱਗਿਆ ਤਾਂ ਲਹਿਰਾਂ ਦੇ ਤੇਜ਼ ਝਟਕਿਆਂ ਕਾਰਨ ਜਹਾਜ਼ ਸੱਜੇ-ਖੱਬੇ ਡੋਲਣ ਲੱਗਿਆ। ਉਹ ਦੇਵਤਾ ਟੇਬਲ ਤੋਂ ਥੱਲੇ ਰੁੜ੍ਹ ਗਿਆ। ਉਸ ਵਿਗਿਆਨੀ (ਜਾਂ ਅਗਿਆਨੀ) ਨੇ ਭਗਵਾਨ ਮੇਜ ਦੀ ਦਰਾਜ ਵਿੱਚ ਰੱਖ ਦਿੱਤਾ। ਜਦੋਂ ਮੇਜ ਖਾਲੀ ਦੇਖੀ ਤਾਂ ਡਾ. ਢਿੱਲੋਂ ਨੇ ਪੁੱਛਿਆ 'ਬਈ ਉਹ ਭਗਵਾਨ ਕਿੱਥੇ ਹੈ ?' ਤਾਂ ਉਸ ਵਿਗਿਆਨੀ ਦੇ ਦੱਸਿਆ 'ਕਿ ਜਹਾਜ਼ ਡੋਲ ਰਿਹਾ ਸੀ, ਸੋ ਮੈਂ ਉਸ ਨੂੰ ਸੁਰੱਖਿਅਤ ਕਰਨ ਲਈ ਦਰਾਜ ਵਿੱਚ ਰੱਖ ਦਿੱਤਾ ਹੈ।'

ਭਗਵਾਨ ਜਾਂ ਦੇਵਤਾ ਜਿਸ ਨੇ ਮੁਸੀਬਤ ਸਮੇਂ ਬਚਾਉਣਾ ਸੀ, ਖੁਦ ਮੁਸੀਬਤ ਸਮੇਂ ਸ਼ਰਧਾਲੂ ਹੱਥੋਂ ਬਚਿਆ। ਜਿਸ ਦੇਸ਼ ਦੇ ਵਿਗਿਆਨੀ ਐਨੇ ਅਗਿਆਨੀ ਹਨ ਉਸ ਦੇਸ਼ ਦਾ ਸਚਮੁੱਚ 'ਰੱਬ' ਹੀ ਰਾਖਾ — ਮੇਰਾ ਮਨ ਪੈਰੋਡੀ ਗਾ ਰਿਹਾ ਸੀ।

ਤੈਨੂੰ ਘੋੜੀ ਕੀਹਨੇ ਚੜ੍ਹਾਇਆ ਭੂਤਨੀ ਦਿਆ।
ਤੈਨੂੰ ਵਿਗਿਆਨੀ ਕੀਹਨੇ ਬਣਾਇਆ ਭੂਤਨੀ ਦਿਆ।

(ਸਤੰਬਰ–ਅਕਤੂਬਰ 92)

■■■■■■■■■■■■■■■■■

ਸੜਕ ਕੰਢੇ ਟਰੱਕ ਉਲਟਿਆ ਪਿਆ ਸੀ, ਉਲਟ ਜਾਣ ਕਰਕੇ ਪਿੱਛੇ ਫੱਟੇ 'ਤੇ ਲਿਖਿਆ ਪੜ੍ਹਨ ਵਿੱਚ ਕੁਝ ਦਿੱਕਤ ਆ ਰਹੀ ਸੀ। ਕੋਸ਼ਿਸ਼ ਕਰਕੇ ਪੜ੍ਹਿਆ, ਲਿਖਿਆ ਸੀ :

'ਚੱਲ ਰਾਣੀ ਤੇਰਾ ਰੱਬ ਰਾਖਾ'

(ਨਵੰਬਰ–ਦਸੰਬਰ 92)

### ਖੁਸ਼ਵੰਤ ਸਿੰਘ ਦਾ ਜੋਤਿਸ਼

ਤਰਕਸ਼ੀਲ ਸੁਸਾਇਟੀ ਪੰਜਾਬ ਆਪਣੇ ਜਨਮ ਤੋਂ ਹੀ ਜੋਤਿਸ਼ ਅਤੇ ਹੋਰ ਪਾਖੰਡਾਂ ਦੇ ਵਿਰੁੱਧ ਲਗਾਤਾਰ ਜੂਝ ਰਹੀ ਹੈ। ਜੋਤਿਸ਼ ਦੇ ਪਾਖੰਡ ਬਾਰੇ ਅਨੇਕ ਕਿੱਸੇ ਕਹਾਣੀਆਂ ਪ੍ਰਚਲਤ ਹਨ। ਸਾਡੇ ਸੂਝਵਾਨ ਪਾਠਕ ਅਕਸਰ ਆਪਣੀਆਂ ਹੱਡ-ਬੀਤੀਆਂ ਅਤੇ ਜੱਗ-ਬੀਤੀਆਂ ਨਾਲ ਇਹਨਾਂ ਪਾਖੰਡਾਂ ਦਾ ਪਰਦਾਫਾਸ਼ ਕਰਦੇ ਰਹਿੰਦੇ ਹਨ। ਇਥੇ ਜੋ ਘਟਨਾ ਦਰਜ ਕੀਤੀ ਜਾ ਰਹੀ ਹੈ, ਉਹ ਵੀ ਦਿਲਚਸਪੀ ਤੋਂ ਖਾਲੀ ਨਹੀਂ ਹੈ।

ਅੰਗਰੇਜੀ ਦੇ ਪ੍ਰਸਿਧ ਪੱਤਰਕਾਰ ਖੁਸ਼ਵੰਤ ਸਿੰਘ ਦੇ ਜੀਵਨ ਢੰਗ ਅਤੇ ਵਿਚਾਰਾਂ ਨੂੰ ਕੋਈ ਪਸੰਦ ਕਰੇ ਜਾਂ ਨਾ ਕਰੇ, ਪਰ ਉਹਨਾਂ ਦੀ ਸ਼ੰਕਾਵਾਦੀ ਦ੍ਰਿਸ਼ਟੀ, ਉਸਨੂੰ ਨਾਸਤਿਕ ਦਰਸ਼ਨ ਦੇ ਨੇੜੇ ਲੈ ਆਉਂਦੀ ਹੈ। ਉਹ ਜਦੋਂ 'ਇਲਸਟਰੇਟਿਡ ਵੀਕਲੀ' (Illustrated Weekly Of India) ਦੇ ਚੀਫ ਐਡੀਟਰ ਸਨ ਤਾਂ ਇਸ ਮੈਗਜ਼ੀਨ ਵਿੱਚ ਪਾਠਕਾਂ ਲਈ 'ਹਫਤਾਵਾਰੀ ਭਵਿੱਖ' ਲਿਖਣ ਵਾਲਾ ਜੋਤਿਸ਼ੀ ਭੱਜ ਗਿਆ। ਕੀ ਤੁਹਾਨੂੰ ਪਤਾ ਹੈ ਕਿ ਖੁਸ਼ਵੰਤ ਸਿੰਘ ਨੇ ਕੀ ਕੀਤਾ ? ਉਸਨੇ ਇਹ ਕਾਲਮ ਖੁਦ ਲਿਖਣਾ ਸ਼ੁਰੂ ਕਰ ਦਿੱਤਾ, ਅਤੇ ਉਹ ਵੀ ਇੱਕ ਅੱਧਾ ਵੀਕ ਨਹੀਂ ਸਗੋਂ ਪੂਰੇ ਡੇਢ ਸਾਲ ਲਿਖਿਆ। ਇਹ ਵੀ ਨਹੀਂ ਕਿ ਖੁਸ਼ਵੰਤ ਸਿੰਘ ਨੂੰ ਇਸ ਕਥਿਤ ਜੋਤਿਸ਼ ਵਿਦਿਆ ਦਾ ਕੋਈ ਗਿਆਨ ਸੀ ਸਗੋਂ ਉਸਨੇ ਤਾਂ ਆਪਣੇ ਮਨੋਂ ਹੀ ਕਲਪਨਾ ਕਰਕੇ ਉਸ ਪਹਿਲੇ ਜੋਤਿਸ਼ੀ ਦੀ ਸ਼ੈਲੀ ਵਿੱਚ ਲਿਖਣਾ ਸ਼ੁਰੂ ਕਰ ਦਿੱਤਾ। ਕਿਸੇ ਜੋਤਿਸ਼ੀ ਜਾਂ ਜੋਤਿਸ਼ ਵਿੱਚ ਵਿਸ਼ਵਾਸ ਰੱਖਣ ਵਾਲੇ ਕਿਸੇ ਵਿਅਕਤੀ ਨੂੰ ਇਹਦੀ ਖਬਰ ਤੱਕ ਨਾ ਹੋਈ। ਧੰਨ ਹੈ ਜੋਤਿਸ਼, ਧੰਨ ਹਨ ਜੋਤਿਸ਼ ਵਿੱਚ ਵਿਸ਼ਵਾਸ਼ ਰੱਖਣ ਵਾਲੇ ਅਤੇ ਧੰਨ ਭਾਗ ਉਹਨਾਂ ਜੋਤਿਸ਼ੀਆਂ ਦੇ ਜਿਹੜੇ ਜੋਤਿਸ਼ ਵਿੱਚ ਵਿਸ਼ਵਾਸ਼ ਰੱਖਣ ਵਾਲੇ 'ਸਿਆਣਿਆਂ' ਦੇ ਸਿਰ ਤੇ ਆਪਣਾ ਹਲਵਾ ਮੰਡਾ ਚਲਾਈ ਜਾਂਦੇ ਹਨ।

ਇਹ ਘਟਨਾ ਜੱਗ ਜਾਹਰ ਹੋ ਜਾਣ ਬਾਅਦ ਵੀ ਜੇ ਕੋਈ ਅਖਬਾਰ ਜਾਂ ਰਿਸਾਲੇ ਵਿੱਚ ਰਾਸ਼ੀਫਲ ਦੇਖਦਾ ਹੈ ਤਾਂ ਉਸਦੀ ਅਕਲ 'ਤੇ ਹੱਸਿਆ ਜਾਵੇ ਜਾਂ ਰੋਇਆ ? ਇਸਦਾ ਫੈਸਲਾ ਪਾਠਕ ਆਪ ਕਰਨ ਦੀ ਖੇਚਲ ਕਰਨ।

(ਜੁਲਾਈ–ਅਗਸਤ 92)

  



# ਪਾਠਕ ਵਿਚਾਰ ਮੰਚ



## ਵਿਗਿਆਨਕ ਸੋਚ ਕੀ ਹੈ

ਵਿਗਿਆਨਕ ਸੋਚ ਜ਼ਿੰਦਗੀ ਦੀਆਂ ਸਮੱਸਿਆਵਾਂ ਨੂੰ ਦੇਖਣ ਦਾ ਨਜ਼ਰੀਆ ਹੈ ਜਾਂ ਇੱਕ ਦ੍ਰਿਸ਼ਟੀਕੋਣ ਹੈ ਜੋ ਜ਼ਿੰਦਗੀ ਨੂੰ ਸਹੀ ਢੰਗ ਨਾਲ ਜਿਉਣ ਵਿੱਚ ਅਗਵਾਈ ਕਰਦਾ ਹੈ। ਵਿਗਿਆਨਕ ਸੋਚ ਰੱਖਣ ਵਾਲਾ ਵਿਅਕਤੀ ਸਮੱਸਿਆਵਾਂ ਨੂੰ ਵਿਗਿਆਨਕ ਵਿਧੀ ਨਾਲ ਹੱਲ ਕਰਦਾ ਹੈ, ਕਿਸੇ ਕਾਰਣ ਨੂੰ ਸਮਝੇ ਬਿਨਾਂ ਵਿਸ਼ਵਾਸ ਨਹੀ ਕਰਦਾ, ਸਿੱਟਿਆਂ ਨੂੰ ਪ੍ਰਯੋਗਾਂ ਰਾਹੀਂ ਪਰਖਦਾ ਹੈ ਅਤੇ ਲੋੜ ਪੈਣ ਤੇ ਆਪਣੇ ਫੈਸਲਿਆਂ ਨੂੰ ਬਦਲਦਾ ਹੈ।

ਵਿਗਿਆਨਕ ਤਰੀਕੇ ਨਾਲ ਸਮੱਸਿਆਵਾਂ ਨੂੰ ਹੱਲ ਕਰਨਾ ਹੀ ਵਿਗਿਆਨ ਨੂੰ ਅਮਲ ਵਿੱਚ ਲਿਆਉਣਾ ਹੈ। ਜ਼ਿੰਦਗੀ ਵਿੱਚ ਆ ਰਹੀਆਂ ਸਮੱਸਿਆਵਾਂ ਤੇ ਲਾਗੂ ਕਰਕੇ ਪਰਖਣਾ, ਲੋੜ ਪੈਣ ਤੇ ਸੋਧ ਕਰਨੀ ਅਤੇ ਫਿਰ ਪਰਖਣਾ, ਇਹੀ ਵਿਗਿਆਨਕ ਸੋਚ ਦਾ ਅਮਲ ਕਰਨਾ ਹੈ।

ਵਿਗਿਆਨ ਇੱਕ ਵਹਿੰਦੇ ਪਾਣੀ ਦੀ ਤਰ੍ਹਾਂ ਹੈ, ਸਾਫ਼ ਤੇ ਗਤੀਸ਼ੀਲ। ਜ਼ਿੰਦਗੀ ਦਾ ਨਾਮ ਹੈ ਗਤੀ ਅਤੇ ਸਾਡਾ ਸਮਾਜ ਹਮੇਸ਼ਾ ਗਤੀ ਕਰਦਾ ਹੈ, ਜਿਸ ਨਾਲ ਰੋਜ਼ ਨਵੀਆਂ ਸਮੱਸਿਆਵਾਂ ਸਾਡੇ ਸਾਹਮਣੇ ਆਉਂਦੀਆਂ ਹਨ। ਇਹਨਾਂ ਦੇ ਹੱਲ ਲਈ ਵਿਗਿਆਨ ਦੀਆਂ ਨਵੀਆਂ ਖੋਜਾਂ ਹੁੰਦੀਆਂ ਰਹਿੰਦੀਆਂ ਹਨ। ਵਿਗਿਆਨ ਦੁਆਰਾ ਸਮੱਸਿਆਵਾਂ ਦੇ ਸਬੰਧ ਵਿੱਚ ਕੱਢੇ ਪੁਰਾਣੇ ਸਿੱਟੇ ਸਮੇਂ ਦੇ ਨਾਲ ਨਾਲ ਲਗਾਤਾਰ ਪਰਖ ਅਤੇ ਪੜਚੋਲ ਕਾਰਨ ਨਵੇਂ ਸਿੱਟਿਆਂ ਵਿੱਚ ਬਦਲਦੇ ਰਹਿੰਦੇ ਹਨ। ਕਿਸੇ ਸਮੱਸਿਆ ਦੇ ਹਜ਼ਾਰਾਂ ਸਾਲ ਪੁਰਾਣੇ ਹੱਲ ਨੂੰ ਅੱਜ ਦੀਆਂ ਹਾਲਤਾਂ ਵਿੱਚ ਲਾਗੂ ਨਹੀਂ ਕੀਤਾ ਜਾ ਸਕਦਾ।

ਪ੍ਰੰਤੂ ਹਰ ਇਨਸਾਨ ਦੀ ਸੋਚ ਵਿਗਿਆਨਕ ਨਹੀਂ ਹੁੰਦੀ। ਨਾ ਹੀ ਵਿਗਿਆਨਕ ਵਿਸ਼ੇ ਪੜ੍ਹ ਲੈਣ ਨਾਲ ਕਿਸੇ ਵਿਅਕਤੀ ਦੀ ਸੋਚ ਵਿਗਿਆਨਕ ਹੋ ਜਾਂਦੀ ਹੈ। ਅਸੀਂ ਅਕਸਰ ਆਪਣੇ ਆਲੇ ਦੁਆਲੇ ਦੇਖਦੇ ਹਾਂ ਕਿ ਵਿਗਿਆਨ ਵਿਸ਼ੇ ਦੇ ਅਧਿਆਪਕ ਜਿੰਨ੍ਹਾਂ ਨੇ ਚੰਗੀਆਂ ਡਿਗਰੀਆਂ ਹਾਸਲ ਕੀਤੀਆਂ ਹੁੰਦੀਆਂ ਹਨ, ਉਹ ਵੀ ਅਨਪੜ੍ਹ ਲੋਕਾਂ ਵਾਂਗੂੰ ਹੀ ਵਹਿਮਾਂ ਭਰਮਾਂ ਅਤੇ ਅੰਧਵਿਸ਼ਵਾਸਾਂ ਵਿੱਚ ਡੁੱਬੇ ਹੋਏ ਹੁੰਦੇ ਹਨ। ਵਿਗਿਆਨਕ ਸੋਚ ਤੋਂ ਰਹਿਤ ਵਿਅਕਤੀਆਂ ਦੀ ਸੋਚ ਵਿਗਿਆਨਕ ਵਿਸ਼ੇ ਪੜ੍ਹਦੇ ਹੋਏ ਜਾਂ ਵਿਗਿਆਨ ਦੁਆਰਾ ਬਣਾਈਆਂ ਮਸ਼ੀਨਾਂ ਨੂੰ ਵਰਤੋਂ ਵਿੱਚ ਲਿਆਉਂਦੇ ਹੋਏ ਵੀ ਸਦੀਆਂ ਪੁਰਾਣੇ ਅੰਧ ਵਿਸ਼ਵਾਸਾਂ ਨਾਲ ਜੁੜੀ ਹੋਈ ਹੁੰਦੀ ਹੈ।

ਸਾਡੇ ਸਮਾਜ ਵਿੱਚ ਛੋਟੇ ਬੱਚਿਆਂ ਦੀ ਸੋਚ ਦਾ ਅਧਾਰ ਅੰਧ-ਵਿਸ਼ਵਾਸਾਂ ਤੇ ਟਿਕਾ ਦਿੱਤਾ ਜਾਂਦਾ ਹੈ। ਉਹਨਾਂ ਦੀ ਸੋਚ ਉਥੇ ਹੀ ਖੜ੍ਹ ਜਾਂਦੀ ਹੈ। ਬੱਚਿਆਂ ਨੂੰ ਸਕੂਲ ਵਿੱਚ ਅਤੇ ਘਰ ਵਿੱਚ ਸਮੱਸਿਆਵਾਂ ਦੇ ਸਹੀ ਕਾਰਣ ਦੱਸ ਕੇ ਉਹਨਾਂ ਦੀ ਸੋਚ ਨੂੰ ਵਿਗਿਆਨਕ ਬਣਾਇਆ ਜਾ ਸਕਦਾ ਹੈ। ਉਹਨਾਂ ਦੇ ਮਨਾਂ ਵਿੱਚੋਂ ਵਹਿਮਾਂ-ਭਰਮਾਂ, ਭੂਤਾਂ ਪ੍ਰੇਤਾਂ ਦੀਆਂ ਧਾਰਨਾਵਾਂ ਨੂੰ ਵਿਗਿਆਨਕ ਤਰੀਕੇ ਨਾਲ ਹੀ ਖਤਮ ਕੀਤਾ ਜਾ ਸਕਦਾ ਹੈ। ਜਿਸ ਨਾਲ ਸਾਡੇ ਸਮਾਜ ਦੀਆਂ ਨੀਹਾਂ ਪੱਕੀਆਂ ਹੋਣੀਆਂ।

ਜੇ ਹਰੇਕ ਵਿਅਕਤੀ ਵਿਗਿਆਨਕ ਸੋਚ ਰੱਖੇ ਤਾਂ ਬਹੁਤ ਸਾਰੀਆਂ ਸਮੱਸਿਆਵਾਂ ਦਾ ਹੱਲ ਹੋ ਸਕਦਾ ਹੈ ਅਤੇ ਸਾਡੇ ਸਮਾਜ ਦਾ ਢਾਂਚਾ ਹੀ ਬਦਲ ਸਕਦਾ ਹੈ।

*ਪਰਮਜੀਤ ਕੌਰ,*
*ਲੁਧਿਆਣਾ।*

(ਨਵੰਬਰ-ਦਸੰਬਰ 1990)

## ਔਰਤਾਂ ਵਿੱਚ ਅੰਧਵਿਸ਼ਵਾਸ ਜਿਆਦਾ ਕਿਉਂ

ਕਿਸੇ ਜਮਾਤ ਜਾਂ ਮਨੁੱਖੀ ਸਮੂਹ ਦੀ ਸਮਾਜਿਕ ਹੋਂਦ ਉਸ ਦੀ ਸੋਚਣੀ ਨੂੰ ਤਹਿ ਕਰਦੀ ਹੈ। ਉਪਰੋਕਤ ਨਿਰਣੇ ਅਨੁਸਾਰ ਹੋਈ ਸਮਾਜਿਕ ਪਾਲਾਬੰਦੀ ਔਰਤਾਂ ਨੂੰ ਸਮਾਜ ਦੀਆਂ ਅੱਡ ਅੱਡ ਜਮਾਤੀ ਪਰਤਾਂ ਨਾਲ ਜੋੜਦੀ ਹੈ। ਪਰ ਇਹ ਵੀ ਬਾਹਰਮੁਖੀ ਹਕੀਕਤ ਹੈ ਕਿ ਔਰਤਾਂ ਇਨ੍ਹਾਂ ਸਮਾਜਿਕ ਪਰਤਾਂ ਦੇ ਅੰਗ ਹੋਣ ਦੇ ਬਾਵਜੂਦ ਇਨ੍ਹਾਂ ਪਰਤਾਂ ਦੇ ਦਾਬੂ ਅੰਗ ਹਨ। ਜਾਣੀ ਕਿ ਜਮਾਤਾਂ ਵੰਡੇ ਸਮਾਜ ਵਿੱਚ ਅਗਾਂਹ ਅੱਡ ਅੱਡ ਜਮਾਤਾਂ ਵਿੱਚ ਔਰਤ ਦੀ ਸਥਿਤੀ ਹੇਠਲੇ ਦਰਜੇ ਦੀ ਹੈ। ਇਹ ਗੱਲ ਵੀ ਸੱਚ ਹੈ ਕਿ ਵਿਗਿਆਨਕ ਸੋਚ ਦੇ ਧਾਰਨੀ ਵੀ ਇਸ ਗੱਲ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ।

ਔਰਤਾਂ ਦੇ ਦਾਬੂ ਹਿੱਸਾ ਹੋਣ ਦਾ ਕਾਰਨ ਇਹ ਹੈ ਕਿ ਲੁੱਟ ਅਧਾਰਤ ਸਮਾਜ ਅੰਦਰ ਔਰਤ ਨੂੰ ਇੱਕ ਬਰਾਬਰ ਦਾ ਅੰਗ ਨਹੀਂ ਸਮਝਿਆ ਗਿਆ। ਸਗੋਂ ਇੱਕ ਜਿਨਸ (ਵਸਤੂ) ਹੀ ਸਮਝਿਆ ਗਿਆ ਹੈ ਅਤੇ ਜਿਨਸ ਸਮਝ ਕੇ ਹੀ ਵਰਤਾਉ ਕੀਤਾ ਗਿਆ। ਇਸ ਦੇ ਮੋੜਵੇਂ ਪ੍ਰਭਾਵ ਵਜੋਂ ਔਰਤ ਵੀ ਸੁਚੇਤ ਜਾਂ ਅਚੇਤ ਤੌਰ ਤੇ ਆਪਣੇ ਆਪ ਨੂੰ ਮਾਲਕ ਜਾਂ ਬੰਦੇ ਦੀ ਦਾਸੀ ਹੀ ਸਮਝਦੀ ਹੈ। ਇਹੀ ਮੁੱਖ ਕਾਰਣ ਹੈ ਜਿਸ ਕਰਕੇ ਔਰਤਾਂ, ਮਰਦਾਂ ਮੁਕਾਬਲੇ ਵੱਧ ਵਹਿਮੀ ਤੇ ਅੰਧਵਿਸ਼ਵਾਸੀ ਪਾਈਆਂ ਜਾਂਦੀਆਂ ਹਨ। ਇਹੀ ਫੈਕਟਰ ਜਨਮ ਤੋਂ ਮਰਨ ਤੱਕ, ਸਮਾਜਿਕ, ਸਰੀਰਕ ਅਤੇ ਮਨੋ-ਵਿਗਿਆਨ ਕਾਰਕਾਂ ਨੂੰ ਸਿਰਜਦਾ ਰਹਿੰਦਾ ਹੈ। ਜੋੜਵੇਂ ਰੂਪ ਵਿੱਚ ਇਹੋ ਕਾਰਨ ਔਰਤ ਦੀ ਅੰਧਵਿਸ਼ਵਾਸੀ ਸਥਿਤੀ ਨੂੰ ਪ੍ਰਭਾਵਿਤ ਕਰਦੇ ਰਹਿੰਦੇ ਹਨ।

ਔਰਤ ਦੀ ਸਰੀਰ ਪੱਖੋਂ ਕਮਜ਼ੋਰ, ਨਾਜ਼ੁਕ ਅਤੇ ਕੋਮਲ ਬਣਤਰ



ਵੀ, 'ਤਕੜੇ ਦਾ ਸੱਤੀ ਵੀਹੀਂ ਸੌ' ਵਾਂਗ ਉਸ ਨੂੰ ਹੇਠਲੀ ਸਥਿਤੀ ਵਿੱਚ ਰੱਖਣ ਦਾ ਕਾਰਨ ਹੋ ਨਿਬੜਦੀ ਹੈ। ਕੁਲ ਮਿਲਾ ਕੇ ਔਰਤ ਦੀ ਦਾਬੂ ਸਥਿਤੀ ਹੀ ਔਰਤ ਦਾ ਮਰਦ ਦੇ ਮੁਕਾਬਲੇ ਵੱਧ ਵਹਿਮੀ ਜਾਂ ਅੰਧਵਿਸ਼ਵਾਸੀ ਹੋਣ ਦਾ ਜਖੀਰਾ ਹੈ। ਲੜਕੀ ਦਾ ਪਾਲਣ ਪੋਸ਼ਣ ਐਨੇ ਤੰਗ ਦਾਇਰੇ ਵਿੱਚ ਹੁੰਦਾ ਕਿ ਹਰ ਮਰਦ ਭਾਵੇਂ ਉਹ ਪਿਉ, ਪੁੱਤ, ਭਰਾ ਜਾਂ ਪਤੀ ਹੋਵੇ ਉਸ ਨੂੰ ਆਪਣੇ ਹੀ ਹਾਲ ਵਿੱਚ ਰਹਿਣ ਲਈ ਮਜਬੂਰ ਕਰਦਾ ਹੈ।

ਔਰਤ ਦੀ ਮਾੜੀ ਸਮਾਜਿਕ ਸਥਿਤੀ ਕਾਰਨ ਉਸ ਦਾ ਸਮਾਜ ਵਿੱਚ ਵਿਚਰਨ ਲਈ ਮਨੋਵਿਗਿਆਨਕ ਅਧਾਰ ਵੀ ਬਹੁਤ ਪਤਲਾ ਹੈ। ਭਾਰਤੀ ਔਰਤ ਦੀ ਮਨੋ ਦਸ਼ਾ ਮਰਦ ਦੀ ਕਿੰਤੂ ਰਹਿਤ ਸੇਵਕਾ ਵਾਲੀ ਹੈ। ਔਰਤ ਦੀ ਮਨੋਦਸ਼ਾ ਤਾਂ ਇੱਥੋਂ ਤੱਕ ਪਈ ਹੈ ਕਿ ਉਹ ਮਰਦ ਦੇ ਕੁੱਟਣ ਮਾਰਨ ਨੂੰ ਵੀ ਉਸ ਦਾ ਹੱਕ ਸਮਝਦੀ ਹੈ। ਇਹੀ ਕਾਰਣ ਹੈ ਕਿ ਮਰਦ ਔਰਤ ਨੂੰ ਕੁੱਟੇ ਮਾਰੇ ਤਾਂ ਇੱਕ ਆਮ ਗੱਲ ਸਮਝੀ ਜਾਂਦੀ ਹੈ ਪਰ ਜੇਕਰ ਕਦੇ ਇਸ ਦੇ ਉਲਟ ਹੋ ਜਾਵੇ ਤਾਂ ਘਰ. ਘਰ ਗੱਲਾਂ ਹੋ ਜਾਂਦੀਆਂ ਹਨ।

ਔਰਤ ਦੀ ਦਸ਼ਾ/ਦੁਰਗਤ ਲਈ ਪੁਰਾਤਨ ਭਾਰਤੀ ਸੰਸਕ੍ਰਿਤੀ ਵੀ ਬਹੁਤ ਹੱਦ ਤੱਕ ਜ਼ੁੰਮੇਵਾਰ ਹੈ। ਭਾਰਤੀ ਸੰਸਕ੍ਰਿਤੀ ਔਰਤ ਨੂੰ 'ਭਾਜੜ ਕੀ ਅਧਿਕਾਰੀ' ਸਮਝਦੀ ਹੈ। ਜਾਣੀ ਕਿ ਔਰਤ ਲਈ ਇੱਕ ਅਜਿਹਾ ਓਪਰੀ 'ਜਾਬਤਾ' ਸਿਰਜਿਆ ਗਿਆ ਹੈ, ਜਿਹੜਾ ਪੜ੍ਹਨ ਦੇ ਘੱਟ ਮੌਕੇ ਮੁਹੱਈਆ ਕਰਦਾ ਹੈ, ਸਮਾਜ ਵਿੱਚ ਵਿਚਰਨ ਦੀ ਖੁੱਲ੍ਹ ਨਹੀਂ ਦਿੰਦਾ, ਔਰਤ ਦੀ ਸੋਚ ਨੂੰ ਵੀ ਪਿਛਾੜਨ ਦਾ ਸੱਚ ਹੋ ਨਿਬੜਦਾ ਹੈ। ਜੋ ਔਰਤ ਦਾ ਇਹ ਬਹੁਪੱਖੀ ਪਛੜਿਆਪਣ ਮਰਦ ਦੇ ਮੁਕਾਬਲੇ ਔਰਤ ਨੂੰ ਜਿਆਦਾ ਵਹਿਮੀ ਜਾਂ ਅੰਧਵਿਸ਼ਵਾਸੀ ਬਣਾਉਂਦਾ ਹੈ।

ਜਿਥੋਂ ਤੱਕ ਔਰਤ ਨੂੰ ਇਸ ਹਾਲਾਤ ਵਿੱਚੋਂ ਕੱਢਣ ਦਾ ਤੁਅੱਲਕ ਹੈ। ਅੰਤਮ ਤੌਰ ਤੇ ਇਹ ਕਾਰਜ ਮੌਜੂਦਾ ਗਲਤ ਸਮਾਜਿਕ ਢਾਂਚੇ ਨੂੰ ਬਦਲੇ ਬਿਨਾਂ ਪੂਰਾ ਨਹੀਂ ਕੀਤਾ ਜਾ ਸਕਦਾ। ਪਰ ਇਸ ਦਾ ਇਹ ਭਾਵ ਨਹੀਂ ਕਿ ਅਸੀਂ ਹੱਥ ਬੰਨ੍ਹ ਕੇ ਬੈਠ ਜਾਈਏ। ਸਾਨੂੰ ਹਰ ਮੋਰਚੇ ਉੱਤੇ ਔਰਤ ਨੂੰ ਬਰਾਬਰ ਦਾ ਅੰਗ ਸਮਝ ਕੇ ਜਹਾਦ ਅਰੰਭਣਾ ਚਾਹੀਦਾ ਹੈ। ਪਰ ਇਹ ਪੱਖ ਦੂਸਰੇ ਦਰਜੇ ਦਾ ਹੀ ਕਿਹਾ ਜਾ ਸਕਦਾ ਹੈ। ਇਸ ਹਾਲਤ 'ਚੋਂ ਨਿਕਲਣ ਲਈ ਮੁੱਖ ਤੌਰ ਤੇ ਔਰਤ ਨੂੰ ਹੀ ਰੋਲ ਅਦਾ ਕਰਨਾ ਪੈਣਾ ਹੈ। ਹਰ ਮੋਰਚੇ ਆਰਥਿਕ, ਰਾਜਨੀਤਿਕ, ਸੱਭਿਆਚਾਰਕ, ਸਿਧਾਂਤਕ, ਮਨੋਵਿਗਿਆਨਕ ਆਦਿ ਉੱਪਰ ਬਰਾਬਰੀ ਲਈ ਘੋਲ ਕਰਦੇ ਹੋਏ ਉਸ ਨੂੰ ਗਲਤ ਸਮਾਜਿਕ ਢਾਂਚੇ ਨੂੰ ਜੜ੍ਹੋਂ ਪੁੱਟਣ ਲਈ ਹਿੱਸਾ ਪਾਉਣਾ ਚਾਹੀਦਾ ਹੈ। ਇਸੇ ਚੌਖਟੇ 'ਚੋਂ ਹੀ ਮੁਕਤੀ ਦਾ ਕਾਰਜ ਦੇਖਣਾ ਚਾਹੀਦਾ ਹੈ।

*ਸ. ਸਿੰਘ*
*ਘੁਦੂਵਾਲਾ (ਬਠਿੰਡਾ)*

(ਜਨਵਰੀ 1991)

## ਟੋਪੀਆਂ ਵਾਲਾ ਤੇ ਬਾਂਦਰ

*-ਫੀਡੂ ਨੱਤ*
*ਭੈਣੀ ਮਹਿਰਾਜ (ਸੰਗਰੂਰ)*

ਟੋਪੀਆਂ ਵਾਲਾ ਅਤੇ ਬਾਂਦਰਾਂ ਵਾਲੀ ਕਹਾਣੀ ਅਸੀਂ ਅਜੇ ਤੱਕ ਅਧੂਰੀ ਹੀ ਰੱਖੀ ਹੈ। ਇਥੋਂ ਤੱਕ ਤਾਂ ਅਸੀਂ ਸਾਰਿਆਂ ਨੇ ਇਹ ਕਹਾਣੀ ਸੁਣੀ ਜਾਂ ਪੜ੍ਹੀ ਹੋਈ ਹੈ ਕਿ ਇੱਕ ਟੋਪੀਆਂ ਵੇਚਣ ਵਾਲਾ ਟੋਪੀਆਂ ਵੇਚਣ ਜਾ ਰਿਹਾ ਸੀ। ਰਸਤੇ ਵਿੱਚ ਇੱਕ ਦਰਖਤ ਹੇਠ ਟੋਪੀਆਂ ਰੱਖ ਕੇ ਸੌਂ ਗਿਆ....ਦਰਖਤ ਉਤਲੇ ਬਾਂਦਰ ਉਸਦੀਆਂ ਟੋਪੀਆਂ ਸਿਰਾਂ 'ਤੇ ਲੈ ਕੇ ਦਰਖਤ ਉੱਪਰ ਜਾ ਚੜ੍ਹੇ। ਟੋਪੀਆਂ ਮੁੜ ਪ੍ਰਾਪਤ ਕਰਨਾ ਮੁਸ਼ਕਲ ਕੰਮ। ਅਕਲ ਲੜਾਈ....ਸੋਚਿਆ, ਬਾਂਦਰ ਨਕਲ ਕਰਦੇ ਹੁੰਦੇ ਹਨ। ਆਪਣੇ ਸਿਰ ਉਪਰਲੀ ਟੋਪੀ ਲਾਹਕੇ ਜਮੀਨ ਉੱਪਰ ਸੁੱਟ ਦਿੱਤੀ। ਬਾਂਦਰਾਂ ਨੇ ਵੀ ਆਪਣੀਆਂ ਟੋਪੀਆਂ ਲਾਹ ਕੇ ਸੁੱਟ ਦਿੱਤੀਆਂ ਅਤੇ ਟੋਪੀਆਂ ਵਾਲਾ ਇਕੱਠੀਆਂ ਕਰਕੇ ਤੁਰਦਾ ਬਣਿਆ।

ਆਓ ਵੇਖੀਏ, ਇਸ ਤੋਂ ਬਾਅਦ ਕੀ ਹੋਇਆ ?

ਬਹੁਤ ਸਮਾਂ ਬੀਤ ਜਾਣ ਬਾਅਦ ਉਸ ਟੋਪੀਆਂ ਵੇਚਣ ਵਾਲੇ ਦਾ ਪੁੱਤ-ਪੋਤਾ ਟੋਪੀਆਂ ਵੇਚਦਾ ਵੇਚਦਾ ਦੁਪਹਿਰ ਵੇਲੇ ਉਸੇ ਦਰਖਤ ਹੇਠ ਟੋਪੀਆਂ ਰੱਖ ਕੇ ਸੌਂ ਗਿਆ। ਬਾਂਦਰ ਟੋਪੀਆਂ ਸਿਰਾਂ ਤੇ ਲੈ ਕੇ ਦਰਖਤ ਤੇ ਜਾ ਚੜ੍ਹੇ। ਪੋਤੇ ਨੂੰ ਆਪਣੇ ਦਾਦੇ ਦੀ ਤਰਕੀਬ ਤੇ ਬਹੁਤ ਮਾਣ ਸੀ। ਉਸਨੇ ਬਿਨਾਂ ਸੋਚੇ ਸਮਝੇ ਲਾਈਲੱਗਾਂ ਵਾਂਗ ਆਪਣੇ ਦਾਦੇ ਵਾਲੇ ਤਰੀਕੇ ਨੂੰ ਵਰਤਿਆ। ਆਪਣੇ ਸਿਰ ਤੋਂ ਟੋਪੀ ਲਾਹ ਕੇ ਧਰਤੀ ਉਤੇ ਸੁੱਟ ਦਿੱਤੀ, ਪਰ ਬਾਂਦਰ ਆਪਣੇ ਪਿਉ-ਦਾਦੇ ਬਾਂਦਰਾਂ ਨੂੰ ਨਾਲੋਂ ਅੱਗੇ ਲੰਘ ਚੁੱਕੇ ਸਨ। ਉਹਨਾਂ ਵਿੱਚੋਂ ਇੱਕ ਬਾਂਦਰ ਉਤਰਿਆ ਅਤੇ ਉਸ ਟੋਪੀ ਨੂੰ ਵੀ ਚੁੱਕ ਕੇ ਦਰਖਤ ਤੇ ਚੜ੍ਹ ਗਿਆ। ਬਾਬੇ ਦਾਦੇ ਦੇ ਪਦ-ਚਿੰਨ੍ਹਾਂ ਤੇ ਚੱਲਣ ਵਾਲਾ ਉਹ ਲਕੀਰ ਦਾ ਫਕੀਰ ਟੋਪੀਆਂ ਵਾਲਾ ਹੱਥ ਮਲਦਾ ਰਹਿ ਗਿਆ ਅਤੇ ਨਵੀਆਂ ਸੋਚਾਂ ਵਾਲੇ ਬਾਂਦਰ ਨੱਚ ਟੱਪ ਰਹੇ ਸਨ।

(ਨਵੰਬਰ-ਦਸਬੰਰ 1992)

### ਰੁਬਾਈ

ਗੀਤਾ, ਗ੍ਰੰਥ ਤੇ ਕੁਰਾਨ ਬਣਾ ਦਿੱਤੇ।
ਤ੍ਰਿਸ਼ੂਲ, ਸਲੀਬ ਤੇ ਕਿਰਪਾਨ ਬਣਾ ਦਿੱਤੇ।
ਧਰਮ ਅਤੇ ਮਜ਼ਹਬ ਨੇ ਚੰਗੇ ਭਲੇ ਬੰਦੇ,
ਹਿੰਦੂ, ਸਿੱਖ ਤੇ ਮੁਸਲਮਾਨ ਬਣਾ ਦਿੱਤੇ।

ਮਹਿੰਦਰ ਸਾਥੀ

ਵਿਗਿਆਨ ਲੋਕ :

# ਤੁਸੀਂ ਕਿੰਨੀ ਦੂਰ ਦੇਖ ਸਕਦੇ ਹੋ ?

*ਰਣਧੀਰ ਗਿੱਲਪੱਤੀ*

ਸਪਾਟ ਪੱਧਰੇ ਮੈਦਾਨ ਵਿੱਚ ਬਣੀ ਰੇਲਵੇ ਲਾਈਨ ਜਾਂ ਸੜਕ ਤੇ ਖੜੋ ਕੇ ਤੇਜ਼ ਤੋਂ ਤੇਜ਼ ਅੱਖਾਂ ਦੀ ਰੌਸ਼ਨੀ ਵਾਲਾ ਵਿਅਕਤੀ ਵੀ ਪੰਜ ਛੇ ਕਿਲੋਮੀਟਰ ਦੀ ਦੂਰੀ ਤੋਂ ਵੱਧ ਨਹੀਂ ਦੇਖ ਸਕਦਾ। ਦੁਮੇਲ ਤੋਂ ਅੱਗੇ ਕੁਝ ਵੀ ਨਹੀਂ। ਇਤਨੀ ਕੁ ਦੂਰ ਹੀ ਸਾਫ਼ ਮੌਸਮ ਵਿੱਚ ਸਮੁੰਦਰ ਦੇ ਕਿਨਾਰੇ ਖੜ੍ਹ ਕੇ ਦੇਖਿਆ ਜਾ ਸਕਦਾ ਹੈ। ਪਰ ਜੇ ਤੁਸੀ ਆਪਣੀ ਅੱਖ ਨੂੰ ਸ਼ਾਂਤ ਖੜ੍ਹੇ ਸਮੁੰਦਰ ਦੇ ਪਾਣੀ ਦੇ ਪੱਧਰ ਦੇ ਬਰਾਬਰ ਲਿਆ ਕੇ ਦੇਖੋ ਤਾਂ ਦੋ ਕਿਲੋਮੀਟਰ ਤੋਂ ਵੀ ਘੱਟ ਦੂਰੀ ਤੱਕ ਦੇਖਿਆ ਜਾ ਸਕਦਾ ਹੈ ਕਿਉਂਕਿ ਧਰਤੀ ਦੇ ਧਰਾਤਲ ਤੇ ਬਣਿਆ ਸਮੁੰਦਰ ਅਸਲ ਵਿੱਚ ਕਿਧਰੇ ਵੀ ਪੱਧਰਾ ਨਹੀਂ ਹੈ। ਹਾਂ, ਧਰਤੀ ਦੇ ਧਰਾਤਲ ਤੋਂ ਉੱਚੀਆਂ ਬਣੀਆਂ ਹੋਈਆਂ ਚੀਜ਼ਾਂ, ਕਾਰਖਾਨਿਆਂ ਦੀਆਂ ਚਿਮਨੀਆਂ, ਟਾਵਰ ਆਦਿ ਇਸ ਤੋਂ ਵੀ ਵੱਧ ਦੂਰੀ ਤੋਂ ਦੇਖੇ ਜਾ ਸਕਦੇ ਹਨ।

ਹੁਣ ਜ਼ਰਾ ਆਪਣੀ ਅੱਖ ਦੀ ਪੁਤਲੀ ਅਕਾਸ਼ ਵੱਲ ਘੁਮਾਓ। ਸਾਡੀ ਧਰਤੀ ਦੇ ਸਭ ਤੋਂ ਨੇੜੇ ਦਾ ਤਾਰਾ ਸੂਰਜ ਦਿਸ ਰਿਹਾ ਹੈ। ਸੂਰਜ ਨੂੰ ਦੇਖਦੇ ਹੋਏ ਸਾਡੀ ਨਿਗ੍ਹਾ 15 ਕਰੋੜ ਕਿਲੋਮੀਟਰ ਤੱਕ ਦੇਖ ਰਹੀ ਹੈ। ਹੁਣ ਸੁਆਲ ਇਹ ਪੈਦਾ ਹੁੰਦਾ ਹੈ ਕਿ ਨੰਗੀ ਅੱਖ ਨਾਲ ਅਸੀਂ ਹੋਰ ਕਿੰਨੀ ਦੂਰ ਤੱਕ ਅਕਾਸ਼ ਵਿੱਚ ਦੇਖ ਸਕਦੇ ਹਾਂ ? ਸਾਡੀ ਅਕਾਸ਼ ਗੰਗਾ (ਜਿਸਦਾ ਸਾਡਾ ਸੂਰਜ ਇੱਕ ਕਿਣਕਾ ਮਾਤਰ ਹੈ) ਦੇ ਗੁਆਂਢ ਦੀ ਅਕਾਸ਼ ਗੰਗਾ ਐਂਡਰੋਮੈਡਾ ਦਾ ਸਾਰਾ ਰਾਹ ਅਸੀ ਨੰਗੀ ਅੱਖ ਨਾਲ ਦੇਖ ਸਕਦੇ ਹਾਂ, ਭਾਵ 14,400,000,000,000,000,000 ਕਿਲੋਮੀਟਰ ਤੱਕ। ਗਿਣਤੀ ਦੀ ਸਾਡੀ ਦੇਸੀ ਵਿ ਵਿੱਚ ਤਾਂ ਕਰੋੜਾਂ, ਅਰਬਾਂ, ਖਰਬਾਂ ਦੀਆਂ ਪੌੜੀਆਂ ਚੜ੍ਹਦੀਆਂ ਸੰਖ ਤੇ ਆ ਕੇ ਪੌੜੀ ਹੀ ਖਤਮ ਹੋ ਜਾਂਦੀ ਹੈ ਪਰ ਦੂਰੀ ਖਤਮ ਨਹੀਂ ਹੁੰਦੀ। ਆਓ ਦੂਰੀ ਮਾਪਣ ਦੀ ਖਗੋਲ ਵਿਗਿਆਨੀਆਂ ਦੀ ਵਿਧੀ ਨੂੰ ਦੇਖੀਏ।

ਪ੍ਰਕਾਸ਼ ਲਗਭਗ 3,00,000 ਕਿਲੋਮੀਟਰ ਪ੍ਰਤੀ ਸਕਿੰਟ ਦੀ ਰਫ਼ਤਾਰ ਨਾਲ ਚਲਦਾ ਹੈ। ਸਾਡੀ ਧਰਤੀ ਦੀ ਤੇਜ਼ ਤੋਂ ਤੇਜ਼ ਕਾਰ ਇੱਕ ਨਿਸ਼ਚਿਤ ਸਮੇਂ ਵਿੱਚ ਉਤਨੇ ਮਿਲੀਮੀਟਰ (ਕਿਲੋਮੀਟਰ ਦਾ ਦਸ ਲੱਖਵਾਂ ਭਾਗ) ਵੀ ਨਹੀਂ ਦੌੜ ਸਕਦੀ, ਜਿੰਨੇ ਕਿਲੋਮੀਟਰ ਪ੍ਰਕਾਸ਼ ਸਫ਼ਰ ਕਰ ਜਾਂਦਾ ਹੈ। ਸੂਰਜ ਤੋਂ ਚੱਲੀ ਪ੍ਰਕਾਸ਼ ਦੀ ਕਿਰਨ ਅੱਠ ਮਿੰਟ ਵੀਹ ਸੈਕਿੰਡ ਵਿੱਚ ਸਾਡੀ ਧਰਤੀ ਤੇ ਪਹੁੰਚਦੀ ਹੈ। ਜਿੰਨੀ ਦੇਰ ਵਿੱਚ ਤੁਸੀਂ ਮੇਜ਼ ਤੋਂ ਚੁੱਕ ਕੇ ਇੱਕ ਚਾਹ ਦੇ ਕੱਪ ਨੂੰ ਚੁਸਕੀਆਂ ਨਾਲ ਸਮਾਪਤ ਕਰਦੇ ਹੋ, ਉਤਨੇ ਸਮੇਂ ਵਿੱਚ ਸੂਰਜ ਦੀ ਕਿਰਨ 15 ਕਰੋੜ ਕਿਲੋਮੀਟਰ ਦਾ ਰਸਤਾ ਤਹਿ ਕਰਕੇ ਤੁਹਾਡੇ ਸੁਆਗਤ ਲਈ ਪਹੁੰਚ ਚੁੱਕੀ ਹੁੰਦੀ ਹੈ। ਚੀਜ਼ਾਂ ਧਰਤੀ ਵੱਲ 16 ਫੁੱਟ ਪ੍ਰਤੀ ਸੈਕਿੰਡ ਦੇ ਹਿਸਾਬ ਨਾਲ ਡਿਗਦੀਆਂ ਹਨ। ਇਸ ਰਫ਼ਤਾਰ ਨਾਲ ਵੀ ਸੂਰਜ ਤੋਂ ਇੱਕ ਪੱਥਰ ਧਰਤੀ ਤੱਕ ਪਹੁੰਚਣ ਲਈ 972 ਵਰ੍ਹਿਆਂ ਤੋਂ ਵੀ ਵੱਧ ਸਮਾਂ ਲਵੇਗਾ। ਇੱਕ ਹਜ਼ਾਰ ਕਿਲੋਮੀਟਰ ਪ੍ਰਤੀ ਘੰਟਾ ਉਡਣ ਵਾਲਾ ਕੋਈ ਹਵਾਈ ਜਹਾਜ਼ ਲਗਾਤਾਰ ਉਡਦਾ ਹੋਇਆ ਸੂਰਜ ਤੱਕ ਪਹੁੰਚਣ ਲਈ ਸਤਾਰਾਂ ਸਾਲ ਤੋਂ ਵੱਧ ਸਮਾਂ ਲਵੇਗਾ। ਭਾਵ ਜਹਾਜ਼ ਵਿੱਚ ਬੈਠਣ ਵਾਲਾ ਕੁਝ ਮਹੀਨਿਆਂ ਦਾ ਬੱਚਾ ਸੂਰਜ ਤੱਕ ਪਹੁੰਚਦਾ ਹੋਇਆ ਭਰ ਜੁਆਨ ਗੱਭਰੂ ਬਣ ਜਾਵੇਗਾ। ਜੀ ਹਾਂ, ਇਤਨੀ ਦੂਰੀ ਦਾ ਸਫ਼ਰ ਪ੍ਰਕਾਸ਼ ਸਿਰਫ਼ ਅੱਠ ਮਿੰਟ ਵੀਹ ਸੈਕਿੰਡ ਵਿੱਚ ਪੂਰਾ ਕਰ ਦਿੰਦਾ ਹੈ। ਇਸ ਤਰ੍ਹਾਂ ਵਿਗਿਆਨੀਆਂ ਦੀ ਭਾਸ਼ਾ ਵਿੱਚ ਸੂਰਜ ਸਾਡੇ ਕੋਲੋਂ ਲਗਭਗ 8.3 ਪ੍ਰਕਾਸ਼ ਮਿੰਟ ਦੂਰ ਹੈ। ਇਸੇ ਰਫ਼ਤਾਰ ਨਾਲ ਪ੍ਰਕਾਸ਼ ਇੱਕ ਸਾਲ ਵਿੱਚ ਲਗਭਗ 94 ਖਰਬ 66 ਅਰਬ ਕਿਲੋਮੀਟਰ ਸਫ਼ਰ ਤਹਿ ਕਰਦਾ ਹੈ। ਇਹ ਇੱਕ ਪ੍ਰਕਾਸ਼ ਵਰ੍ਹਾ ਦੂਰੀ ਹੈ। ਇਨ੍ਹਾਂ ਹੀ ਅਰਥਾਂ ਵਿੱਚ ਐਂਡਰੋਮੈਡਾ ਗਲੈਕਸੀ ਦਾ ਸਭ ਤੋਂ ਨੇੜੇ ਦਾ ਤਾਰਾ ਸਾਡੇ ਕੋਲੋਂ ਸਾਢੇ ਚਾਰ ਪ੍ਰਕਾਸ਼ ਸਾਲ ਦੂਰ ਹੈ ਤੇ ਸ਼ੁਰੂ ਵਿੱਚ ਜਿਕਰ ਕੀਤੇ ਐਂਡਰੋਮੈਡਾ ਗਲੈਕਸੀ ਦੇ ਸਾਰੇ ਰਸਤੇ ਦੀ ਦੂਰੀ 15 ਲੱਖ ਪ੍ਰਕਾਸ਼ ਵਰ੍ਹੇ ਹੈ। ਇਸਨੂੰ ਇਉਂ ਵੀ ਕਿਹਾ ਜਾ ਸਕਦਾ ਹੈ ਕਿ ਅਸੀਂ ਨੰਗੀ ਅੱਖ ਨਾਲ 15 ਲੱਖ ਪ੍ਰਕਾਸ਼ ਵਰ੍ਹੇ ਦੂਰ ਤੱਕ ਦੇਖ ਸਕਦੇ ਹਾਂ।

ਧਿਆਨ ਦੇਣ ਯੋਗ ਗੱਲ ਇਹ ਹੈ ਕਿ ਅਸੀਂ ਕਿਸੇ ਵਸਤੂ ਨੂੰ ਸਿਰਫ਼ ਉਦੋਂ ਹੀ ਦੇਖ ਸਕਦੇ ਹਾਂ ਜਦੋਂ ਵਸਤੂ ਤੋਂ ਚੱਲੀ ਪ੍ਰਕਾਸ਼ ਦੀ ਕਿਰਨ ਸਾਡੀ ਅੱਖ ਦੀ ਪੁਤਲੀ ਵਿੱਚ ਦਾਖਲ ਹੁੰਦੀ ਹੈ। ਜਦ ਅਸੀਂ ਸੂਰਜ ਨੂੰ ਦੇਖਦੇ ਹਾਂ ਤਾਂ ਅਸੀਂ ਉਸਨੂੰ ਉਸ ਕਿਰਨ ਦੇ ਸਾਡੀ ਅੱਖ ਤੱਕ ਪਹੁੰਚਣ ਕਰਕੇ ਹੀ ਦੇਖ ਰਹੇ ਹੁੰਦੇ ਹਾਂ ਜੋ ਸੂਰਜ ਤੋਂ ਅੱਠ ਮਿੰਟ ਵੀਹ ਸਕਿੰਟ ਪਹਿਲਾਂ ਚੱਲੀ ਸੀ। ਇਸਦਾ ਅਰਥ ਹੈ ਕਿ ਜਦ ਅਸੀਂ ਸੂਰਜ ਨੂੰ ਦੇਖ ਰਹੇ ਹੁੰਦੇ ਹਾਂ ਤਾਂ ਅਸੀਂ ਉਸਦੀ ਅੱਠ ਮਿੰਟ ਵੀਹ ਸਕਿੰਟ ਪਹਿਲਾਂ ਵਾਲੀ ਸਥਿਤੀ ਦੇਖ ਰਹੇ ਹੁੰਦੇ ਹਾਂ। ਸੂਰਜ ਦੀ ਹੁਣ ਵਾਲੀ ਸਥਿਤੀ ਅਸੀਂ ਅੱਠ ਮਿੰਟ ਵੀਹ ਸਕਿੰਟ ਬਾਅਦ ਹੀ ਦੇਖ ਸਕਾਂਗੇ।



ਕਿਸੇ ਅਕਾਸ਼ੀ ਪਿੰਡ ਨੂੰ ਦੇਖਣ ਦੇ ਉਪਰੋਕਤ ਅਰਥਾਂ ਵਿੱਚ ਐਂਡਰੋਮੈਡਾ ਗਲੈਕਸੀ ਨੂੰ ਜਦ ਅਸੀਂ ਅੱਜ ਦੇਖਦੇ ਹਾਂ ਤਾਂ ਇਸਦਾ ਸਪਸ਼ਟ ਅਰਥ ਹੈ ਕਿ ਅਸੀਂ ਇਸਦੀ 15 ਲੱਖ ਵਰ੍ਹੇ ਪਹਿਲਾਂ ਵਾਲੀ ਸਥਿਤੀ ਨੂੰ ਹੀ ਦੇਖ ਰਹੇ ਹਾਂ। ਇਸ ਗਲੈਕਸੀ ਵਿੱਚ ਅੱਜ ਕੀ ਵਾਪਰ ਰਿਹਾ ਹੈ, ਇਸ ਬਾਰੇ ਤਾਂ 15 ਲੱਖ ਸਾਲ ਬਾਅਦ ਹੀ ਪਤਾ ਲੱਗੇਗਾ। ਕੌਣ ਜਾਣੇ ਉਸ ਵੇਲੇ ਕਿਹੋ ਜਿਹਾ ਮਨੁੱਖ ਕਿਸ ਹਾਲਤ ਵਿੱਚ ਇਸ ਨੂੰ ਦੇਖੇਗਾ। ਜਾਂ ਫਿਰ ਧਰਤੀ ਉੱਪਰ ਇਸ ਨੂੰ ਦੇਖਣ ਵਾਲਾ ਕੋਈ ਹੋਵੇਗਾ ਜਾਂ ਨਹੀਂ।

ਆਖਰ ਵਿੱਚ ਸਾਡੇ ਦਿਮਾਗ ਅੰਦਰ ਇਹ ਸਵਾਲ ਉੱਠਣਾ ਵੀ ਸੁਭਾਵਿਕ ਹੈ ਕਿ ਸ਼ਕਤੀਸ਼ਾਲੀ ਤੋਂ ਸ਼ਕਤੀਸ਼ਾਲੀ ਦੂਰਬੀਨ ਨਾਲ ਇਸ ਬ੍ਰਹਿਮੰਡ ਵਿੱਚ ਕਿੱਥੋਂ ਤੱਕ ਦੇਖਿਆ ਜਾ ਸਕਦਾ ਹੈ ? ਪ੍ਰਸਿੱਧ ਪੁਸਤਕ 'ਚੈਲਿੰਜ ਆਫ਼ ਯੂਨੀਵਰਸ' ਦੇ ਲੇਖਕ, ਵਿਦਵਾਨ ਖੋਜੀਆਂ ਜੇ. ਐਲਨ ਹਾਈਨੇਕ ਅਤੇ ਨਾਰਮਨ ਡੀ. ਐਂਡਰਸਨ ਅਨੁਸਾਰ ਬਹੁਤ ਹੀ ਸ਼ਕਤੀਸ਼ਾਲੀ ਦੂਰਬੀਨ ਨਾਲ ਦੇਖਿਆਂ ਵੀ ਖਲਾਅ ਦੀ ਜੁਮੈਟਰੀ– ਇਸ ਦੀ ਕਰਵ ਅਤੇ ਨੇੜਲਾ ਫੈਲਿਆ ਬ੍ਰਹਿਮੰਡ ਇੱਕ ਅਜਿਹੀ ਹੱਦ ਨਿਸ਼ਚਿਤ ਕਰ ਦਿੰਦੇ ਹਨ ਜਿਸ ਤੋਂ ਅੱਗੇ ਅਸੀਂ ਕਦੇ ਵੀ ਨਹੀਂ ਦੇਖ ਸਕਦੇ। ਪਰ ਇਹ ਦੂਰੀ ਵੀ ਐਂਡਰੋਮੈਂਡਾ ਗਲੈਕਸੀ (ਜਿਸ ਨੂੰ ਅਸੀਂ ਪੰਦਰਾਂ ਲੱਖ ਪ੍ਰਕਾਸ਼ ਸਾਲ ਦੂਰੀ ਤੋਂ ਨੰਗੀ ਅੱਖ ਨਾਲ ਦੇਖ ਸਕਦੇ ਹਾਂ) ਦੀ ਦੂਰੀ ਤੋਂ ਲਗਭਗ ਦਸ ਹਜ਼ਾਰ ਗੁਣਾਂ ਵੱਧ ਬਣਦੀ ਹੈ ਅਰਥਾਤ ਪੰਦਰਾਂ ਅਰਬ ਪ੍ਰਕਾਸ਼ ਵਰ੍ਹੇ ਦੂਰ। ਜੇ ਅਸੀਂ ਅੱਜ ਇਸ ਦੂਰੀ ਨੂੰ ਸ਼ਕਤੀਸ਼ਾਲੀ ਦੂਰਬੀਨ ਨਾਲ ਦੇਖੀਏ ਤਾਂ ਬ੍ਰਹਿਮੰਡ ਦੀ ਉਹ ਹਾਲਤ ਦੇਖ ਰਹੇ ਹੋਵਾਂਗੇ ਜੋ ਪੰਦਰਾਂ ਅਰਬ ਪਹਿਲਾਂ ਸੀ। ਕਿਉਂਕਿ ਇੰਨਾ ਸਮਾਂ ਪਹਿਲਾਂ ਚੱਲੀਆਂ ਪ੍ਰਕਾਸ਼ ਕਿਰਨਾਂ ਹੀ ਅੱਜ ਸਾਡੀਆਂ ਅੱਖਾਂ ਤੱਕ ਪਹੁੰਚ ਰਹੀਆਂ ਹੋਣਗੀਆਂ ਭਾਵ ਇਹਨਾਂ ਕਿਰਨਾਂ ਨੇ ਸਬੰਧਤ ਅਕਾਸ਼ੀ ਪਿੰਡਾਂ ਤੋਂ ਉਸ ਵੇਲੇ ਸਫ਼ਰ ਸ਼ੁਰੂ ਕੀਤਾ ਸੀ ਜਦੋਂ ਅਜੇ ਸਾਡੀ ਧਰਤੀ ਵੀ ਹੋਂਦ ਵਿੱਚ ਨਹੀਂ ਆਈ ਸੀ। ਇਸ ਤਰ੍ਹਾਂ ਅਸੀਂ ਧਰਤੀ ਦੇ ਵਸਨੀਕ ਧਰਤੀ ਦੇ ਬਣਨ ਤੋਂ ਪਹਿਲਾਂ ਦੇ ਸਮੇਂ ਵਿੱਚ ਦੇਖ ਰਹੇ ਹੋਵਾਂਗੇ।

**(ਸਤੰਬਰ–ਅਕਤੂਬਰ 1993)**

ਸਰਗਰਮੀਆਂ :

## ਤਰਕਸ਼ੀਲਾਂ ਵੱਲੋਂ ਅਖੌਤੀ ਬਾਬੇ ਦਾ ਪਰਦਾ ਫਾਸ਼

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀਆਂ ਮੁਕਤਸਰ, ਲੱਖੇਵਾਲੀ ਤੇ ਅਬੋਹਰ ਇਕਾਈਆਂ ਨੇ ਮੁਕਤਸਰ–ਫਿਰੋਜ਼ਪੁਰ ਇਲਾਕੇ 'ਚ ਲੋਕਾਂ ਨੂੰ ਵੱਡੀ ਪੱਧਰ ਤੇ ਗੁੰਮਰਾਹ ਕਰ ਰਹੇ ਬੰਨਾਂ ਵਾਲੀ ਦੇ ਅਖੌਤੀ ਬਾਬੇ ਪੂਰਨ ਸਿੰਘ ਦਾ ਪਰਦਾ ਫਾਸ਼ ਕੀਤਾ। ਇਹ ਅਖੌਤੀ ਬਾਬਾ ਹਰ ਬਿਮਾਰੀ ਨੂੰ ਹਥੌਲੇ ਮੰਤਰ ਤੇ ਸੁਆਹ ਦੀਆਂ ਪੁੜੀਆਂ ਨਾਲ ਠੀਕ ਕਰਨ ਦਾ ਦਾਅਵਾ ਕਰਦਾ ਸੀ। ਉਸ ਵੱਲੋਂ ਛਾਪੇ ਗਏ ਪੈਂਫਲਿਟਾਂ ਵਿੱਚ ਮਿਰਗੀ, ਕਸਰ, ਪੋਲੀਓ ਆਦਿ ਬਿਮਾਰੀਆਂ ਨੂੰ ਬਿਨਾਂ ਆਪ੍ਰੇਸ਼ਨ ਠੀਕ ਕਰਨ ਦਾ ਦਾਅਵਾ ਕੀਤਾ ਗਿਆ ਸੀ। ਪਿੰਡ ਬੰਨ੍ਹਾਂ ਵਾਲੀ ਦੇ ਕੁਝ ਸ਼ਰਾਰਤੀ ਤੇ ਵਿਹਲੜ ਅਨਸਰਾਂ ਰਾਹੀਂ ਉਸਨੇ ਆਪਣੀਆਂ ਅਖੌਤੀ 'ਕਰਾਮਾਤਾਂ' ਦੀ ਚਰਚਾ ਸਮੁੱਚੇ ਇਲਾਕੇ ਵਿੱਚ ਕਰਵਾ ਦਿੱਤੀ ਸੀ। ਤਰਕਸ਼ੀਲਾਂ ਨੇ ਤੁਰੰਤ ਕਾਰਵਾਈ ਕਰਕੇ ਅਖੌਤੀ ਬਾਬੇ ਨੂੰ ਅਖਬਾਰਾਂ ਰਾਹੀਂ ਚੁਣੌਤੀ ਦਿੱਤੀ ਤੇ ਆਪਣੀ ਸ਼ਕਤੀ ਸਿੱਧ ਕਰਨ ਲਈ ਆਖਿਆ। ਮੁਕਤਸਰ, ਲੱਖੇਵਾਲੀ ਤੇ ਅਬੋਹਰ ਇਕਾਈਆਂ ਦੇ ਆਗੂਆਂ ਡਾ. ਮਲਕੀਤ ਨਥਾਣਾ ਤੇ ਗਣਪਤ ਰਾਮ ਦੀ ਅਗਵਾਈ 'ਚ 26-5-1996 ਨੂੰ ਤਰਕਸ਼ੀਲ ਬੰਨਾਂ ਵਾਲੀ ਵਿਖੇ ਬਾਬੇ ਦੇ ਡੇਰੇ ਤੇ ਪਹੁੰਚੇ। ਉਥੇ ਇਕੱਤਰ ਲੋਕਾਂ ਦੇ ਇਕੱਠ ਨੂੰ ਜੋਨ ਕਨਵੀਨਰ ਰਾਮ ਸਵਰਨ ਸਿੰਘ ਨੇ ਸੰਬੋਧਨ ਕੀਤਾ। ਬਾਬੇ ਦੇ ਪਾਲੇ ਹੋਏ ਚੇਲਿਆਂ ਨੇ ਤਰਕਸ਼ੀਲਾਂ ਨਾਲ ਲੜਨ ਦੀ ਕੋਸ਼ਿਸ਼ ਕੀਤੀ। ਅਰਨੀਵਾਲਾ ਪੁਲਿਸ ਚੌਕੀ ਦੀ ਸਹਾਇਤਾ ਸਦਕਾ ਬਾਬੇ ਨੇ ਤਰਕਸ਼ੀਲਾਂ ਨਾਲ ਗੱਲਬਾਤ ਕੀਤੀ ਪਰ ਉਸਨੇ ਚੁਣੌਤੀ ਕਬੂਲ ਨਾ ਕੀਤੀ।

ਇਸ ਕਥਿਤ ਬਾਬੇ ਦੀ ਪੂਰਨ ਪੜਤਾਲ ਉਪਰੰਤ ਨਵੇਂ ਤੱਥ ਸਾਹਮਣੇ ਆਏ। ਪੱਤੋ ਹੀਰਾ ਸਿੰਘ (ਮੋਗਾ) ਦਾ ਇਹ ਫੌਜੀ ਪੈਨਸ਼ਨਰ ਪੂਰਨ ਸਿੰਘ ਆਪਣੇ ਪਿੰਡ ਵੀ ਹਥੌਲੇ ਮੰਤਰ ਨਾਲ ਲਾਇਲਾਜ ਬੀਮਾਰੀਆਂ ਨੂੰ 'ਠੀਕ ਕਰਨ' ਦਾ ਧੰਦਾ ਕਰਦਾ ਸੀ। ਪਿੰਡ ਘੋਲੀਆ ਖੁਰਦ ਦੇ ਕੁਲਵੰਤ ਸਿੰਘ ਸਪੁੱਤਰ ਮੁਖਤਿਆਰ ਸਿੰਘ ਤੋਂ ਉਸਦੀ ਮਾਂ ਦੇ ਇਲਾਜ ਲਈ 15600 ਰੁਪਏ ਠੱਗ ਲਏ ਸਨ। ਔਰਤ ਦੀ ਜਲਦੀ ਮੌਤ ਹੋਣ ਉਪਰੰਤ ਤਰਕਸ਼ੀਲ ਆਗੂ ਕ੍ਰਿਸ਼ਨ ਬਰਗਾੜੀ ਤੇ ਸ਼ੋਸ਼ਲ ਵੈਲਫੇਅਰ ਕਲੱਬ ਘੋਲੀਆ ਖੁਰਦ ਦੇ ਦਖਲ ਨਾਲ ਅਖੌਤੀ ਬਾਬੇ ਨੇ 19-1-96 ਨੂੰ ਪੰਚਾਇਤ ਦੀ ਹਾਜ਼ਰੀ 'ਚ ਲਿਖਤੀ ਮੁਆਫ਼ੀ ਮੰਗੀ ਤੇ ਪੈਸੇ ਵੀ ਵਾਪਸ ਕਰ ਦਿੱਤੇ। ਉਸਨੇ ਮੁਆਫ਼ੀਨਾਮੇ ਵਿੱਚ ਔਰਤ ਦੇ ਕਤਲ ਦੀ ਜਿੰਮੇਵਾਰੀ ਲੈਂਦਿਆਂ ਅੱਗੇ ਤੋਂ ਇਹ ਧੰਦਾ ਬੰਦ ਕਰਨ ਦਾ ਵੀ ਵਾਅਦਾ ਕੀਤਾ ਸੀ।

ਤਰਕਸ਼ੀਲਾਂ ਨੇ ਅਖੌਤੀ ਬਾਬੇ ਪੂਰਨ ਸਿੰਘ ਦੇ ਲਿਖਤੀ ਮੁਆਫ਼ੀਨਾਮੇ ਸਮੇਤ ਉਸ ਦੀਆਂ ਸਮਾਜ ਵਿਰੋਧੀ ਕਾਰਵਾਈਆਂ ਦੀ ਡੀ. ਐਸ. ਪੀ. ਫਾਜ਼ਿਲਕਾ ਸ. ਮਨਦੀਪ ਸਿੰਘ ਕੋਲ ਸ਼ਿਕਾਇਤ ਕੀਤੀ। ਇੰਸਪੈਕਟਰ ਸ. ਭੁੱਲਾ ਸਿੰਘ ਦੀ ਪੜਤਾਲ ਤੇ ਪੂਰਨ ਸਿੰਘ ਸਭ ਕੁਝ ਮੰਨ ਗਿਆ। ਤਰਕਸ਼ੀਲ ਮੈਂਬਰਾਂ ਐਡਵੋਕੇਟ ਗੁਰਤੇਜ ਸਿੰਘ ਗੰਧੜ, ਮਿਲਖ ਰਾਜ, ਨੌਜਵਾਨ ਆਗੂ ਗੁਰਿੰਦਰ ਅਰੋੜਾ ਤੇ ਜੋਨ ਕਨਵੀਨਰ ਦੀ ਹਾਜ਼ਰੀ ਵਿੱਚ ਉਸਨੇ ਲਿਖਤੀ ਮੁਆਫ਼ੀ ਮੰਗੀ। ਉਸਨੇ ਮੰਨਿਆ ਕਿ ਉਸ ਕੋਲ ਨਾਮੁਰਾਦ ਬਿਮਾਰੀਆਂ ਦਾ ਇਲਾਜ ਕਰਨ ਲਈ ਕੋਈ ਸ਼ਕਤੀ ਨਹੀਂ। ਤਰਕਸ਼ੀਲਾਂ ਨਾਲ ਕੀਤੇ ਵਾਅਦੇ ਅਨੁਸਾਰ ਉਹ ਬੰਨਾਂਵਾਲੀ ਸਥਿਤੀ ਆਪਣੇ ਡੇਰੇ ਤੋਂ ਦੌੜ ਗਿਆ ਹੈ। ਇਸ ਘਟਨਾ ਦੀ ਇਲਾਕੇ 'ਚ ਪੂਰੀ ਚਰਚਾ ਹੈ।

*ਰਾਮ ਸਵਰਨ ਸਿੰਘ, ਜੋਨ ਕਨਵੀਨਰ*



## ਸਰਗਰਮੀਆਂ



### ਤਰਕਾਂ ਨੇ ਚਾਨਣ ਬਖੇਰਿਆ : –

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਬਰੇਟਾ ਇਕਾਈ ਵੱਲੋਂ 7 ਅਪਰੈਲ ਨੂੰ ਇੱਕ ਤਰਕਸ਼ੀਲ ਕੈਂਪ ਲਾਇਆ ਗਿਆ ਜਿਸ ਵਿੱਚ ਪੰਜਾਹ ਤੋਂ ਵੱਧ ਚੇਤਨ ਲੋਕਾਂ ਨੇ ਹਿੱਸਾ ਲਿਆ। ਕੈਂਪ ਦੀ ਸ਼ੁਰੂਆਤ ਯੂਨਿਟ ਦੇ ਪ੍ਰਧਾਨ ਦਰਸ਼ਨ ਕੁਮਾਰ ਵੱਲੋਂ ਉਸਾਰੂ ਗੀਤ ਗਾਕੇ ਕੀਤੀ ਗਈ। ਬਰਨਾਲੇ ਤੋਂ ਆਏ ਪ੍ਰੋ. ਸੁਖਵੰਤ ਸਿੰਘ ਨੇ ਸੁਸਾਇਟੀ ਦੀ ਬਣਤਰ ਅਤੇ ਕਾਰਜਾਂ ਬਾਰੇ ਲੈਕਚਰ ਦਿੱਤਾ। ਮਨੋਰੋਗਾਂ ਤੇ ਚਾਨਣਾ ਮਹਿੰਦਰ ਸਿੰਘ ਵੱਲੋਂ ਪਾਇਆ ਗਿਆ। ਉਹਨਾਂ ਦੱਸਿਆ ਕਿ ਮਾਨਸਿਕ ਰੋਗਾਂ ਦੇ ਕਾਰਨ ਪਰਿਵਾਰ/ਸਮਾਜ ਵਿੱਚ ਹੀ ਮੌਜੂਦ ਹੁੰਦੇ ਹਨ। ਹਰਬੰਸ ਲਾਲ ਅਤੇ ਭੋਜ ਰਾਜ ਵੱਲੋਂ ਜਾਦੂ ਦੇ ਕੁਝ ਟ੍ਰਿਕ ਦਿਖਾਕੇ ਦਰਸ਼ਕਾਂ ਨੂੰ ਅਚੰਭੇ ਵਿੱਚ ਪਾ ਦਿੱਤਾ ਗਿਆ। ਪ੍ਰੋ. ਸੁਖਵੰਤ ਬਰਨਾਲਾ ਨੇ 'ਮਾਦੇ ਤੋਂ ਮਨੁੱਖ ਤੱਕ' ਦੀ ਕਹਾਣੀ ਨੂੰ ਤਰਤੀਬਵਾਰ ਸਮਝਾਕੇ ਇਹ ਬਹੁਮੁੱਲੀ ਜਾਣਕਾਰੀ ਦਿੱਤੀ।

*ਦਰਸ਼ਨ ਕੁਮਾਰ, ਬਰੇਟਾ*

– 25 ਮਈ ਰਾਤ ਰਾਇਲ ਕਲੱਬ ਪੱਟੀ (ਅੰਮ੍ਰਿਤਸਰ) ਵਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਸਥਾਨਕ ਕਲਾਕਾਰਾਂ ਵੱਲੋਂ ਦਰਸ਼ਨ ਮਿਤਵਾ ਦਾ ਲਿਖਿਆ ਨਾਟਕ 'ਪਾਗਲਖਾਨਾ' ਪੇਸ਼ ਕਰਨ ਤੋਂ ਬਾਦ ਸਟੇਜ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਸੌਂਪ ਦਿੱਤੀ ਗਈ। ਪਹਿਲਾਂ ਕਪੂਰਥਲਾ ਇਕਾਈ ਦੇ ਪ੍ਰਧਾਨ ਸ੍ਰੀ ਅਮਰਜੋਤੀ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਸਕੂਟਰ ਚਲਾਇਆ। ਇਲਾਕਾ ਆਰਗੇਨਾਈਜ਼ਰ ਤੇਜਪਾਲ ਸਿੰਘ ਵਲੋਂ ਵਿਗਿਆਨਕ ਨਜ਼ਰੀਏ ਤੋਂ ਸੁਸਾਇਟੀ ਦੀ ਸਮਝ ਪੇਸ਼ ਕੀਤੀ ਗਈ। ਅੰਤ ਵਿੱਚ ਮਘਦੇ ਕੋਲਿਆਂ 'ਤੇ ਤੁਰਕੇ ਦਿਖਾਇਆ ਗਿਆ। ਬਹੁਤ ਸਾਰੇ ਲੋਕਾਂ ਨੇ ਤਰਕਸ਼ੀਲ ਸਾਹਿਤ ਖਰੀਦਿਆ।

– 26 ਮਈ ਨੂੰ ਅੱਡਾ ਸਰਾਂ (ਕੰਧਾਲਾ ਜੱਟਾਂ) ਜਿਲ੍ਹਾ ਹੁਸ਼ਿਆਰਪੁਰ ਵਿਖੇ ਤਰਕਸ਼ੀਲ ਸਾਥੀਆਂ ਦੀ ਇੱਕ ਮੀਟਿੰਗ ਕੀਤੀ ਗਈ। ਇਸ ਮੀਟਿੰਗ ਵਿੱਚ 20 ਵਿਅਕਤੀਆਂ ਨੇ ਹਿੱਸਾ ਲਿਆ। ਇਲਾਕਾ ਆਰਗੇਨਾਈਜ਼ਰ ਸ੍ਰੀ ਤੇਜਪਾਲ ਸਿੰਘ ਨੇ ਸੁਸਾਇਟੀ ਦੇ ਉਦੇਸ਼ ਤੇ ਕੰਮ ਢੰਗ ਬਾਰੇ ਸਾਥੀਆਂ ਨੂੰ ਜਾਣੂੰ ਕਰਵਾਇਆ। 14 ਸਾਥੀਆਂ ਨੇ ਸੁਸਾਇਟੀ ਦੀ ਮੈਂਬਰਸ਼ਿਪ ਲਈ ਅਤੇ ਸਰਬਸੰਮਤੀ ਨਾਲ ਪ੍ਰਧਾਨ ਸ੍ਰੀ ਨਰਿੰਦਰ ਸਿੰਘ, ਸਕੱਤਰ ਸ੍ਰੀ ਬਲਵਿੰਦਰ ਸਿੰਘ, ਮੀਤ ਪ੍ਰਧਾਨ ਸ੍ਰੀ ਹਿੰਮਤ ਸਿੰਘ, ਪ੍ਰਚਾਰ ਸਕੱਤਰ ਸ੍ਰੀ ਦਿਲਰਾਜ ਕੁਮਾਰ ਅਤੇ ਖਜਾਨਚੀ ਸ੍ਰੀ ਵਿਨੋਦ ਕੁਮਾਰ ਸੋਢੀ ਦੀ ਚੋਣ ਕੀਤੀ ਗਈ। ਇਸ ਨਾਲ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇੱਕ ਹੋਰ ਇਕਾਈ ਹੋਂਦ ਵਿੱਚ ਆਈ। ਸ੍ਰੀ ਮਦਨ ਲਾਲ ਜੀ ਨੇ ਇਕਾਈ ਨੂੰ 200 ਰੁ. ਸਹਾਇਤਾ ਫੰਡ ਵਜੋਂ ਦਿੱਤੇ।

– ਪਿਛਲੇ ਦਿਨੀ ਇਕਾਈ ਕਪੂਰਥਲਾ ਅਤੇ ਰੇਲ ਕੋਚ ਫੈਕਟਰੀ ਵੱਲੋਂ ਹਿਮਾਚਲ ਵਿੱਚ ਜਿਲ੍ਹਾ ਕਾਂਗੜਾ ਦੇ ਪਿੰਡ ਬਾਥੂ ਟੀਪਰੀ ਅਤੇ ਸੁੰਨ੍ਹੀ ਵਿਖੇ ਸਥਾਨਕ ਲੋਕਾਂ ਦੇ ਸਹਿਯੋਗ ਨਾਲ ਤਰਕਸ਼ੀਲ ਮੇਲੇ ਕਰਵਾਏ ਗਏ। ਇਲਾਕੇ ਵਿੱਚ ਪਹਿਲੀ ਵਾਰ ਹੋਏ ਇਨ੍ਹਾਂ ਪ੍ਰੋਗਰਾਮਾਂ ਨੂੰ ਦੇਖਣ ਲਈ ਵੱਡੀ ਗਿਣਤੀ ਵਿੱਚ ਲੋਕ ਸ਼ਾਮਲ ਹੋਏ ਜਿਨ੍ਹਾਂ ਵਿੱਚ ਔਰਤਾਂ ਨੇ ਮਰਦਾਂ ਨਾਲੋਂ ਵਧਕੇ ਸ਼ਮੂਲੀਅਤ ਕੀਤੀ। ਲੋਕ ਕਲਾ ਮੰਚ ਆਰ. ਸੀ. ਐਫ਼. ਕਪੂਰਥਲਾ ਵਲੋਂ ਇੰਦਰਜੀਤ ਰੂਪੋਵਾਲੀ ਦੀ ਨਿਰਦੇਸ਼ਨਾ ਹੇਠ ਨਾਟਕ 'ਟੋਆ', '......ਤੇ ਦੇਵ ਪੁਰਸ਼ ਹਾਰ ਗਏ' ਅਤੇ 'ਵੰਗਾਰ' ਖੇਡੇ ਗਏ। ਆਰ. ਸੀ. ਐਫ਼. ਇਕਾਈ ਦੇ ਪ੍ਰਧਾਨ ਸ੍ਰੀ ਗੁਰਬਖਸ਼ ਰਾਮ ਨੇ ਅੱਖਾਂ ਤੇ ਪੱਟੀ ਬੰਨ੍ਹ ਕੇ ਸਕੂਟਰ ਚਲਾਇਆ। ਹੋਰ ਮੈਂਬਰਾਂ ਨੇ ਮਘਦੇ ਕੋਲਿਆਂ 'ਤੇ ਨੰਗੇ ਪੈਰੀ ਚੱਲ ਕੇ ਦਿਖਾਉਣ ਵਰਗੀਆਂ ਹੋਰ ਅਨੇਕ ਆਈਟਮਾਂ ਦਿਖਾ ਕੇ ਲੋਕਾਂ ਨੂੰ ਸਪੱਸ਼ਟ ਕੀਤਾ ਕਿ ਇਹ ਆਈਟਮਾਂ ਵਿਗਿਆਨਕ ਢੰਗ ਨਾਲ ਕੀਤੀਆਂ ਜਾਂਦੀਆਂ ਹਨ।

ਜ਼ੋਨ ਆਰਗੇਨਾਈਜ਼ਰ ਤੇਜਪਾਲ ਸਿੰਘ ਨੇ ਇਕੱਠੇ ਹੋਏ ਲੋਕਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਅੱਜ ਦੇ ਵਿਗਿਆਨਕ ਯੁੱਗ ਵਿੱਚ ਇਹ ਜਰੂਰੀ ਬਣ ਜਾਂਦਾ ਹੈ ਕਿ ਲੋਕ ਇਨ੍ਹਾਂ ਅੰਧਵਿਸ਼ਵਾਸਾਂ ਤੋਂ ਖਹਿੜਾ ਛੁਡਾਉਣ।

– ਪਿਛਲੇ ਦਿਨੀਂ ਦੁਆਬਾ ਜ਼ੋਨ ਦੀਆਂ ਸਾਰੀਆਂ ਇਕਾਈਆਂ ਦੀ ਇੱਕ ਸਾਂਝੀ ਮੀਟਿੰਗ ਨਵਾਂ ਸ਼ਹਿਰ ਵਿਖੇ ਬੁਲਾਈ ਗਈ। ਇਸ ਮੀਟਿੰਗ ਵਿੱਚ ਕਪੂਰਥਲਾ ਸ਼ਹਿਰੀ, ਰੇਲ ਕੋਚ ਫੈਕਟਰੀ, ਗੜ੍ਹਸ਼ੰਕਰ, ਨਵਾਂ ਸ਼ਹਿਰ ਅਤੇ ਫਗਵਾੜਾ ਇਕਾਈਆਂ ਨੇ ਸ਼ਮੂਲੀਅਤ ਕੀਤੀ। ਆਪਸੀ ਜਾਣ ਪਹਿਚਾਣ ਤੋਂ ਬਾਦ ਇਸ ਜ਼ੋਨ ਅੰਦਰ ਸੁਸਾਇਟੀ ਦੀਆਂ ਸਰਗਰਮੀਆਂ ਤੇਜ਼ ਕਰਨ, ਨਵੀਆਂ ਇਕਾਈਆਂ ਉਸਾਰਨ, ਗੈਰ ਸਰਗਰਮ ਇਕਾਈਆਂ ਨੂੰ ਸਰਗਰਮ ਕਰਨ ਅਤੇ ਨਵੇਂ ਸਾਥੀਆਂ ਨੂੰ ਸਿੱਖਿਅਤ ਕਰਨ ਦੇ ਏਜੰਡਿਆਂ ਦੇ ਭਰਵਾਂ ਵਿਚਾਰ ਵਟਾਂਦਰਾ ਕੀਤਾ ਗਿਆ। ਸ਼ਾਮਲ ਇਕਾਈਆਂ ਵੱਲੋਂ ਆਪਣੇ–ਆਪਣੇ ਤਜਰਬੇ ਸਾਂਝੇ ਕੀਤੇ ਗਏ। ਇਕਾਈਆਂ ਵੱਲੋਂ ਇਹ ਮੰਗ ਰੱਖੀ ਗਈ ਕਿ ਹਰ ਦੋ ਜਾਂ ਤਿੰਨ ਮਹੀਨੇ ਬਾਅਦ ਇੱਕ ਅਜਿਹੀ ਮੀਟਿੰਗ ਜਰੂਰ ਰੱਖੀ ਜਾਵੇ।

*ਤੇਜਪਾਲ ਸਿੰਘ, ਜ਼ੋਨ ਆਰਗੇਨਾਈਜ਼ਰ,*

### ਤਰਕਸ਼ੀਲ ਮੇਲਾ :

ਇਕਾਈ ਅਬੋਹਰ ਵੱਲੋਂ ਪਿੰਡ ਕਿੱਕਰ ਖੇੜਾ (ਗੁਲਾਬਗੜ੍ਹ) ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਲਾਕੇ ਵਿੱਚੋਂ ਹਜ਼ਾਰਾਂ ਦਰਸ਼ਕ ਜਿਨ੍ਹਾਂ ਵਿੱਚੋਂ ਜਿਆਦਾ ਗਿਣਤੀ ਔਰਤਾਂ ਦੀ ਸੀ। ਪ੍ਰੋਗਰਾਮ



ਨੂੰ ਦੇਖਣ ਲਈ ਪੰਹੁਚੇ। ਲੋਕ ਕਲਾ ਮੰਚ 'ਮਾਛੀਵਾੜਾ' ਨਿਰਦੇਸ਼ਕ ਮਾਸਟਰ ਨਛੱਤਰ ਸਿੰਘ ਵੱਲੋਂ 'ਤੇ ਦੇਵ ਪੁਰਸ਼ ਹਾਰ ਗਏ', 'ਹੋਰ ਵੀ ਉੱਠ ਸੀ ਕੋਈ ਮਰਦ ਜਾਂ ਚੇਲਾ' ਤੇ 'ਤਰਕ ਦੀ ਸਾਣ ਤੇ' ਨਾਟਕ ਸਫ਼ਲਤਾ ਪੂਰਵਕ ਖੇਡੇ ਗਏ। ਪ੍ਰੋਗਰਾਮ ਵਿੱਚ ਕੋਰੀਓਗਰਾਫ਼ੀ 'ਮੈਂ ਧਰਤੀ ਪੰਜਾਬ ਦੀ....' ਪੇਸ਼ ਕੀਤੀ ਗਈ। ਆਖਿਰ ਵਿੱਚ ਨੌਜਵਾਨਾਂ ਨੇ ਮਘਦੇ ਕੋਲਿਆਂ ਉੱਪਰ ਚੱਲ ਕੇ ਵਿਖਾਇਆ।

ਮੇਲੇ ਦੇ ਮੁੱਖ ਮਹਿਮਾਨ ਸਰਦਾਰ ਬਾਬੂ ਸਿੰਘ ਸਰਪੰਚ ਪਿੰਡ ਕਿੱਕਰ ਖੇੜਾ ਸਨ। ਜਿੰਨ੍ਹਾਂ ਨੇ ਮੇਲੇ ਦੀ ਬਹੁਤ ਸ਼ਲਾਘਾ ਕੀਤੀ ਤੇ ਕਿਹਾ ਕਿ ਇਸ ਤਰ੍ਹਾਂ ਦੇ ਮੇਲੇ ਪਿੰਡ ਪਿੰਡ ਤੇ ਸ਼ਹਿਰ–ਸ਼ਹਿਰ ਹੋਣੇ ਚਾਹੀਦੇ ਹਨ।

ਸਮਾਗਮ ਦੇ ਮੁੱਖ ਬੁਲਾਰੇ ਸਾਬਕਾ ਸੂਬਾ ਪ੍ਰਧਾਨ ਮਾਸਟਰ ਰਾਜਿੰਦਰ ਭਦੌੜ ਵੱਲੋਂ ਲੋਕਾਂ ਨੂੰ ਵਹਿਮਾਂ–ਭਰਮਾਂ, ਅੰਧ ਵਿਸ਼ਵਾਸਾਂ ਤੋਂ ਉੱਪਰ ਉਠਣ ਲਈ ਪ੍ਰੇਰਿਆ। ਪ੍ਰਧਾਨ ਕ੍ਰਿਸ਼ਨ ਬਰਗਾੜੀ ਨੇ ਦਿਲਚਸਪ ਕੇਸਾਂ ਬਾਰੇ ਚਰਚਾ ਕੀਤੀ। ਮਾਸਟਰ ਰਾਮ ਸਵਰਨ ਇਕਾਈ ਮੁਕਤਸਰ–ਲੱਖੇਵਾਲੀ ਵੱਲੋਂ ਜਾਦੂ ਦੇ ਟਰਿੱਕ ਪੇਸ਼ ਕੀਤੇ ਗਏ।

ਬਰਗਾੜੀ ਇਕਾਈ ਵੱਲੋਂ ਪ੍ਰਦਰਸ਼ਨੀ ਲਗਾਈ ਗਈ। ਜੋ ਲੋਕਾਂ ਦੀ ਖਿੱਚ ਦਾ ਕੇਂਦਰ ਬਣੀ ਰਹੀ।

*ਜਗਦੀਸ਼ ਤਰਕਸ਼ੀਲ, ਇਕਾਈ ਅਬੋਹਰ।*

– ਇਕਾਈ ਮੁਹਾਲੀ ਵੱਲੋਂ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੀ ਯਾਦ ਵਿੱਚ 'ਤਰਕਸ਼ੀਲ ਮੇਲਾ' ਕਰਵਾਇਆ ਗਿਆ। ਪਿੰਡ ਮਨੌਲੀ ਵਿਖੇ ਹੋਏ ਇਸ ਮੇਲੇ ਦੀ ਸ਼ੁਰੂਆਤ ਗੀਤ 'ਸਰਫਰੋਸ਼ੀ ਕੀ ਤਮੰਨਾ ਅਬ ਹਮਾਰੇ ਦਿਲ ਮੇਂ ਹੈਂ' ਨਾਲ ਹੋਈ। ਅਜੀਤ ਸਿੰਘ ਪ੍ਰਦੇਸੀ ਵੱਲੋਂ 'ਜਾਦੂ ਇੱਕ ਕਲਾ ਹੈ' ਤਹਿਤ ਪ੍ਰੋਗਰਾਮ ਕੀਤਾ ਗਿਆ। ਮਾਸਟਰ ਨਛੱਤਰ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ 'ਸੁੱਕੀ ਕੁੱਖ', 'ਦੇਵ ਪੁਰਸ਼ ਹਾਰ ਗਏ' ਖੇਡੇ ਗਏ। ਸੂਬਾਈ ਆਗੂ ਅਸ਼ੋਕ ਕੁਮਾਰ ਨੇ ਵਹਿਮਾਂ ਭਰਮਾਂ ਤੋਂ ਉੱਪਰ ਉਠਣ ਦਾ ਸੰਦੇਸ਼ ਦਿੱਤਾ। ਆਖਰ ਵਿੱਚ ਕੋਰੀਉਗ੍ਰਾਫ਼ੀ 'ਮੈਂ ਧਰਤੀ ਪੰਜਾਬ ਦੀ' ਪੇਸ਼ ਕੀਤੀ ਗਈ। ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਲੋਕਾਂ ਤੇ ਮੇਲੇ ਦਾ ਵਧੀਆ ਪ੍ਰਭਾਵ ਰਿਹਾ।

*ਜਸਵੰਤ ਸਿੰਘ ਮੁਹਾਲੀ*

– ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੀ ਇਕਾਈ ਮੰਡੀ ਲਾਬੂਕਾ ਵੱਲੋਂ ਤਰਕਸ਼ੀਲ ਮੇਲਾ ਕਰਵਾਇਆ ਗਿਆ। ਇਸ ਵਿੱਚ ਰਾਜਿੰਦਰ ਭਦੌੜ ਮੁੱਖ ਬੁਲਾਰੇ ਵਜੋਂ ਹਿੱਸਾ ਲਿਆ। ਮਾਸਟਰ ਨਛੱਤਰ ਸਿੰਘ ਦੀ ਅਗਵਾਈ ਵਿੱਚ ਨਾਟਕ '...ਤੇ ਦੇਵ ਪੁਰਸ਼ ਹਾਰ ਗਏ', 'ਤਰਕ ਦੀ ਸਾਣ ਤੇ' ਅਤੇ 'ਸੁੱਕੀ ਕੁੱਖ' ਸਫ਼ਲਤਾ ਪੂਰਵਕ ਸਟੇਜ ਤੋਂ ਪੇਸ਼ ਕੀਤੇ ਗਏ। 'ਮੈਂ ਧਰਤੀ ਪੰਜਾਬ ਦੀ' ਕੋਰੀਓਗ੍ਰਾਫ਼ੀ ਨੇ ਦਰਸ਼ਕਾਂ ਦਾ ਮਨ ਮੋਹ ਲਿਆ। ਕ੍ਰਿਸ਼ਨ ਬਰਗਾੜੀ ਅਤੇ ਰਾਮ ਸਵਰਨ ਨੇ ਮੈਜਿਕ ਟਰਿੱਕਾਂ ਦਾ ਪ੍ਰੋਗਰਾਮ ਪੇਸ਼ ਕੀਤਾ। ਹੰਸਰਾਜ ਗੋਲਡਨ, ਦਰਸ਼ਨ ਰਾਮ ਸਾਬਕਾ ਸਰਪੰਚ, ਅਮਰਦੀਪ ਸਿੰਘ ਨੇ ਇਸ ਪ੍ਰੋਗਰਾਮ ਨੂੰ ਸਫ਼ਲ ਬਣਾਉਣ ਲਈ ਵਿਸ਼ੇਸ਼ ਉਦਮ ਕੀਤਾ। ਮਹਿੰਦਰ ਚੌਹਾਨਾਂ ਵਾਲੇ ਨੇ ਗੀਤ ਪੇਸ਼ ਕੀਤੇ। ਸਤਵਿੰਦਰ ਨੇ ਅੱਖਾਂ ਬੰਨ੍ਹਕੇ ਮੋਟਰਸਾਈਕਲ ਚਲਾਇਆ।

*ਹੰਸ ਰਾਜ ਗੋਲਡਨ*

ਤਰਕਸ਼ੀਲ ਟ੍ਰੇਨਿੰਗ ਕੈਂਪ – ਰੋਪੜ ਇਕਾਈ ਵੱਲੋਂ ਮਿਤੀ 25.5.96 ਦੀ ਰਾਤ ਨੂੰ ਡੀ.ਏ.ਵੀ. ਪਬਲਿਕ ਸਕੂਲ ਰੋਪੜ ਵਿਖੇ ਤਰਕਸ਼ੀਲ ਟ੍ਰੇਨਿੰਗ ਕੈਂਪ ਲਗਾਇਆ ਗਿਆ ਜਿਸ ਵਿੱਚ ਰੋਪੜ, ਬਲਾਚੌਰ, ਮੋਹਾਲੀ, ਖਰੜ, ਨਵਾਂ ਸ਼ਹਿਰ, ਚਮਕੌਰ ਸਾਹਿਬ, ਖਮਾਣੋ, ਖੰਨਾ, ਮਾਹਲਪੁਰ ਅਤੇ ਹੋਰ ਕਈ ਇਕਾਈਆਂ ਦੇ ਮੈਂਬਰ ਅਤੇ ਹਮਦਰਦ ਸ਼ਾਮਲ ਹੋਏ ਜਿਨ੍ਹਾਂ ਦੀ ਗਿਣਤੀ 100 ਦੇ ਲੱਗਭਗ ਸੀ। ਸ੍ਰੀ ਐਨ. ਐਸ. ਸਿੱਟਾ ਐਡਵੋਕੇਟ ਨੇ ਆਪਣੇ ਉਦਘਾਟਨੀ ਭਾਸ਼ਣ ਵਿੱਚ ਇਸ ਗੱਲ ਤੇ ਜੋਰ ਦਿੱਤਾ ਕਿ ਤਰਕਸ਼ੀਲਾਂ ਨੂੰ ਲੋਕਾਂ ਵਿੱਚ ਵਧੇਰੇ ਜੋਸ਼ ਨਾਲ ਕੰਮ ਕਰਨ ਦੀ ਲੋੜ ਹੈ। 'ਗਿਆਨ ਕਿੱਥੋਂ ਤੇ ਕਿਵੇਂ ਪ੍ਰਾਪਤ ਹੁੰਦਾ ਹੈ।' ਇਸ ਫਿਲਾਸਫ਼ੀਕਲ ਸੁਆਲ ਬਾਰੇ ਜਾਣਕਾਰੀ ਦਿੱਤੀ ਡਾ. ਰਾਜਿੰਦਰਪਾਲ ਸਿੰਘ, ਪੰਜਾਬੀ ਯੂਨੀ. ਪਟਿਆਲਾ ਨੇ। ਪ੍ਰੋ. ਸੁਖਵੰਤ ਬਰਨਾਲਾ ਨੇ ਜੀਵ ਵਿਕਾਸ ਬਾਰੇ ਵਿਚਾਰ ਪੇਸ਼ ਕੀਤੇ। ਕੇਸਾਂ ਦੇ ਮਾਹਰ ਅਤੇ ਸੂਬਾ ਪ੍ਰਧਾਨ ਸ੍ਰੀ ਕ੍ਰਿਸ਼ਨ ਬਰਗਾੜੀ ਨੇ ਸੁਸਾਇਟੀ ਦਾ ਮਨੋਰਥ, ਕੰਮ–ਢੰਗ, ਮਾਨਸਿਕ ਰੋਗਾਂ ਦੀਆਂ ਵੰਨਗੀਆਂ, ਇਹਨਾਂ ਨੂੰ ਹੱਲ ਕਰਨ ਸਬੰਧੀ ਜਾਣਕਾਰੀ ਸਾਂਝੀ ਕੀਤੀ। ਮੈਂਬਰਾਂ ਦੀ ਸ਼ੰਕਾ ਨਵਿਰਤੀ ਵੀ ਕੀਤੀ ਗਈ। ਇਹ ਕੈਂਪ ਲਗਭਗ 6 ਘੰਟੇ ਚੱਲਿਆ ਅਤੇ ਸਾਰੇ ਮੈਂਬਰ ਇਸ ਤੋਂ ਕੁਝ ਨਾ ਕੁਝ ਨਵੀਆਂ ਗੱਲਾਂ ਸਿੱਖ ਕੇ ਗਏ।

*ਅਜੀਤ ਪ੍ਰਦੇਸੀ*

– ਮਿਤੀ 24-5-96 ਨੂੰ ਪਿੰਡ ਸਰਾਭਾ (ਲੁਧਿਆਣਾ) ਵਿਖੇ ਇਕਾਈ ਸੁਧਾਰ ਵੱਲੋਂ ਸ਼ਹੀਦ ਕਰਤਾਰ ਸਿੰਘ ਸਰਾਭਾ ਦੇ ਸੌਂਵੇਂ ਜਨਮਦਿਨ ਤੇ ਨਾਟਕ ਅਤੇ ਮੈਜਿਕ ਸ਼ੋਅ ਦਾ ਪ੍ਰੋਗਰਾਮ ਕਰਵਾਇਆ ਗਿਆ ਜਿਸ ਨੂੰ ਹਜ਼ਾਰਾਂ ਦਰਸ਼ਕਾਂ ਨੇ ਬੜੇ ਧਿਆਨ ਨਾਲ ਦੇਖਿਆ। ਕੋਰੀਓਗ੍ਰਾਫ਼ੀ 'ਮੈਂ ਧਰਤੀ ਪੰਜਾਬ ਦੀ..' ਤੋਂ ਬਾਅਦ ਰਾਮ ਪ੍ਰਸਾਦ ਜੀ ਨੇ ਤਰਕਸ਼ੀਲ ਸੁਸਾਇਟੀ ਦੇ ਕੰਮਕਾਰ ਅਤੇ ਪ੍ਰਚੱਲਿਤ ਵਹਿਮਾਂ–ਭਰਮਾਂ ਬਾਰੇ ਵਿਚਾਰ ਪੇਸ਼ ਕੀਤੇ। ਕੋਰੀਓਗ੍ਰਾਫ਼ੀ 'ਦੇਸ਼ ਮੇਰਾ...' ਨੂੰ ਦਰਸ਼ਕਾਂ ਨੇ ਸਾਹ ਰੋਕ ਕੇ ਦੇਖਿਆ। ਸ੍ਰੀ ਸ਼ਮਸ਼ੇਰ ਨੂਰਪੁਰੀ ਦੀ ਨਿਰਦੇਸ਼ਨਾ ਹੇਠ ਨਾਟਕ 'ਖੱਪਰ ਖਾਲੀ ਹੈ' ਪੇਸ਼ ਕੀਤਾ ਗਿਆ। ਇਸ ਤੋਂ ਇਲਾਵਾ ਜਾਦੂ ਦੇ ਟਰਿੱਕ ਵੀ ਪੇਸ਼ ਕੀਤੇ ਗਏ। ਸ਼ਹੀਦ ਕਰਤਾਰ ਸਿੰਘ ਸਰਾਭਾ ਸਪੋਰਟਸ ਕਲੱਬ ਦੇ ਸਹਿਯੋਗ ਨਾਲ ਹੋਇਆ ਇਹ ਪ੍ਰੋਗਰਾਮ ਆਪਣੀ ਮਿਸਾਲ ਆਪ ਹੋ ਨਿੱਬੜਿਆ।

*ਹਰੀਸ਼ ਪੱਖੋਵਾਲ,*
*ਮੈਂਬਰ ਇਕਾਈ ਸੁਧਾਰ।*

## ਲਾਈਫ਼ ਮੈਂਬਰਸ਼ਿਪ

280. ਜਗਦੇਵ ਸਿੰਘ ਜੱਗਾ s/o ਸ੍ਰੀ ਘੁਮੰਡਾ ਸਿੰਘ V.P.O. – ਮਕਸੂਦੜਾਂ, ਤਹਿਸੀਲ ਪਾਇਲ, ਜਿਲ੍ਹਾ ਲੁਧਿਆਣਾ।
281. ਸੁਰਜੀਤ ਕੌਰ 'ਸਾਹ੍ਨੀ', V.P.O. – ਖੇੜਾ Via – ਨੰਗਲ ਕਲਾਂ, ਜਿਲ੍ਹਾ – ਹੁਸ਼ਿਆਰਪੁਰ।
282. ਡਿਪਟੀ ਰਜਿਸਟਰਾਰ, ਕਾਲਜ ਆਫ਼ ਇੰਜਨੀਅਰਿੰਗ ਐਂਡ ਟੈਕਨਾਲੋਜੀ, ਬਠਿੰਡਾ।
283. ਸਤਨਾਮ ਸਿੰਘ s/o ਸ੍ਰੀ ਵਸਾਵਾ ਰਾਮ Vill. – ਚੱਕ ਛਪੜੀ ਵਾਲਾ, P.O. – ਚੱਕ ਬੁੱਧ ਸਿੰਘ ਵਾਲਾ, ਜਿਲ੍ਹਾ – ਫਰੀਦਕੋਟ
284. ਨਰਿੰਦਰ ਸਿੰਘ ਬਖਸ਼ੀ, c/o ਗੁਰੂ ਕੁਲ ਕਾਨਵੈਂਟ ਸਕੂਲ, ਸ਼ਿਵਪੁਰੀ, ਧੂਰੀ, ਜਿਲ੍ਹਾ – ਸੰਗਰੂਰ।
285. ਪ੍ਰਿੰਸੀਪਲ ਬੁੱਧ ਰਾਮ, ਬੇਲਾ ਰੋਡ, ਚਮਕੌਰ ਸਾਹਿਬ, ਜਿਲ੍ਹਾ – ਰੋਪੜ।
286. ਸ੍ਰੀ ਗੁਰਬਾਜ ਸਿੰਘ, s/o ਸ. ਪ੍ਰੀਤਮ ਸਿੰਘ ਬਰਾੜ, V.P.O. – ਬਾਮ੍ਹ, ਤਹਿ + ਜਿਲ੍ਹਾ – ਮੁਕਤਸਰ।
287. ਜੋਗਿੰਦਰ ਸਿੰਘ Shop No. 5, ਸ਼ਾਪਿੰਗ ਸੈਂਟਰ, ਥਰਮਲ ਮਾਰਕੀਟ, ਜੀ. ਐਨ. ਡੀ. ਥਰਮਲ ਪਲਾਂਟ ਬਠਿੰਡਾ।
288. ਹੈਡਮਾਸਟਰ, ਸਰਕਾਰੀ ਹਾਈ ਸਕੂਲ ਬੰਬੀਹਾ ਭਾਈ ਜਿਲਾ ਮੋਗਾ।
289. ਹੈਡਮਾਸਟਰ, ਸਰਕਾਰੀ ਹਾਈ ਸਕੂਲ ਲੰਡੇ, ਜਿਲਾ ਮੋਗਾ।
290. ਹੈਡਮਾਸਟਰ, ਸਰਕਾਰੀ ਹਾਈ ਸਕੂਲ ਵਾਂਦਰ ਡੋਡ, ਜਿਲਾ ਮੋਗਾ।
291. ਹੈਡਮਾਸਟਰ, ਸਰਕਾਰੀ ਹਾਈ ਸਕੂਲ ਰਾਊਵਾਲਾ ਉਕੰਦਵਾਲਾ ਜਿਲਾ ਫਰੀਦਕੋਟ।
292. ਪ੍ਰਿੰਸੀਪਲ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ ਮੱਲ ਕੇ, ਜਿਲਾ ਮੋਗਾ।
293. ਸਰਪੰਚ, ਗ੍ਰਾਮ ਪੰਚਾਇਤ ਸੇਖਾਂ ਕਲਾਂ, ਜਿਲਾ ਮੋਗਾ।
294. ਸਰਪੰਚ, ਗ੍ਰਾਮ ਪੰਚਾਇਤ ਸਮਾਲਸਰ, ਜਿਲਾ ਮੋਗਾ।
295. ਸਰਪੰਚ, ਗ੍ਰਾਮ ਪੰਚਾਇਤ ਉਕੰਦਵਾਲਾ, ਜਿਲਾ ਫਰੀਦਕੋਟ।
296. ਸਰਪੰਚ, ਗ੍ਰਾਮ ਪੰਚਾਇਤ ਚੈਨਾ, ਜਿਲਾ ਫਰੀਦਕੋਟ।
297. ਸਰਪੰਚ, ਗ੍ਰਾਮ ਪੰਚਾਇਤ ਰਾਮੇਆਣਾ, ਜਿਲਾ ਫਰੀਦਕੋਟ।
298. ਸਰਪੰਚ, ਗ੍ਰਾਮ ਪੰਚਾਇਤ ਵਾਂਦਰ ਡੋਡ, ਜਿਲਾ ਮੋਗਾ।
299. ਸਰਪੰਚ, ਗ੍ਰਾਮ ਪੰਚਾਇਤ ਬਰਗਾੜੀ, ਜਿਲਾ ਫਰੀਦਕੋਟ।
300. ਸ੍ਰੀ ਸਾਧੂ ਸਿੰਘ ਸਹੋਤਾ, ਪਿੰਡ ਝੱਖੜਵਾਲਾ, P.O. ਬਰਗਾੜੀ ਜਿਲਾ ਫਰੀਦਕੋਟ।
301. ਸ੍ਰੀ ਚਾਨਣ ਸਿੰਘ ਮਾਣੂਕਿਆਂ ਵਾਲੇ ਆੜਤੀਏ, ਨਹਿਰੂ ਮੰਡੀ ਬਾਘਾ ਪੁਰਾਣਾ ਜਿਲਾ ਮੋਗਾ।
302. ਸ੍ਰੀ ਸੁਖਮੰਦਰ ਸਿੰਘ ਲੰਡੇਕਿਆਂ ਵਾਲੇ, ਨੈਸਲੇ ਮੋਗਾ।
303. ਸ੍ਰੀ ਅਮਰਜੀਤ ਸਿੰਘ ਠੇਕੇਦਾਰ, ਮੈਂਬਰ ਪੰਚਾਇਤ ਪਿੰਡ ਮਾਣੂਕੇ, ਤਹਿ. ਨਿਹਾਲ ਸਿੰਘ ਵਾਲਾ, ਜਿਲਾ ਮੋਗਾ।
304. ਸ੍ਰੀ ਰਾਜਵੀਰ ਸਿੰਘ, s/o ਸ. ਭਰਭੂਰ ਸਿੰਘ V.P.O. – ਚੰਨੂ ਵਾਲਾ, ਤਹਿ. ਨਿਹਾਲ ਸਿੰਘ ਵਾਲਾ, ਜਿਲਾ ਮੋਗਾ।
305. ਬਾਬਾ ਸਿੱਧ ਲਛਮਣ ਸਕੂਲ V.P.O. – ਮਾੜੀ ਮੁਸਤਫਾ ਜਿਲਾ ਮੋਗਾ।
306. ਸ੍ਰੀ ਜੋਗਿੰਦਰ ਬਰਾੜ ਐਡਵੋਕੇਟ, ਜਿਲਾ ਕਚਹਿਰੀਆਂ, ਫਰੀਦਕੋਟ।

**ਸਹਾਇਤਾ**

1. ਨਿਰਮਲ ਸਿੰਘ ਤਰਕਸ਼ੀਲ, ਲੁਧਿਆਣਾ ਵੱਲੋਂ ਆਪਣੀ ਮਾਤਾ ਹਰਨਾਮ ਕੌਰ ਦੀ ਯਾਦ ਵਿੱਚ –1100 ਰੁਪਏ
2. ਸ੍ਰੀ ਸੁਖਵਿੰਦਰ ਕੁਮਾਰ ਪੁੱਤਰ ਸ੍ਰੀ ਚਿੰਤ ਰਾਮ ਰਾਮਪੁਰਾ ਫੂਲ ਵਲੋਂ ਆਪਣੇ ਵਿਆਹ ਦੀ ਖੁਸ਼ੀ ਵਿੱਚ –200 ਰੁਪਏ
3. ਸ੍ਰੀ ਮੇਜਰ ਸਿੰਘ / ਜਸਪਾਲ ਕੌਰ ਪਿੰਡ ਗਿੱਲ ਕਲਾਂ (ਬਠਿੰਡਾ) ਵਲੋਂ ਆਪਣੇ ਪਿਤਾ ਦੀ ਯਾਦ ਵਿੱਚ –100 ਰੁਪਏ

ਨੋਟ –ਸ੍ਰੀ ਬਲਜੀਤ ਸਿੰਘ ਸਿੱਧੂ (ਕਨੇਡਾ) ਵਲੋਂ 100 ਡਾਲਰ ਲਾਈਫ ਮੈਂਬਰਸ਼ਿਪ ਵਜੋਂ ਭੇਜਿਆ ਗਿਆ ਜੋ ਪਹਿਲਾਂ ਗਲਤੀ ਨਾਲ ਸਹਾਇਤਾ ਵਜੋਂ ਛਪ ਗਿਆ ਸੀ।



## ਖਬਰ ਹੈ ਕਿ...

### ਬੂਟਾ ਸਿੰਘ ਨੇ ਮਾਲਾ ਦਾ ਰਾਜ਼ ਖੋਲ੍ਹਿਆ

ਬਠਿੰਡਾ 29 ਅਪ੍ਰੈਲ (ਨਿਜੀ ਪੱਤਰ ਪ੍ਰੇਰਕ): ਸਾਬਕਾ ਕੇਂਦਰੀ ਮੰਤਰੀ ਸ੍ਰੀ ਬੂਟਾ ਸਿੰਘ ਦੇ ਗਲ ਵਿੱਚ ਪਹਿਨੀ ਨਵੀਂ ਮਾਲਾ ਵੇਖ ਕੇ ਪੱਤਰਕਾਰਾਂ ਨੇ ਜਦੋਂ ਇਸਦੇ ਕਾਰਨ ਬਾਰੇ ਪੁੱਛਿਆ ਤਾਂ ਇਹ ਸੋਚ ਕੇ ਕਿ ਪੱਤਰਕਾਰ ਉਹਨਾਂ ਦਾ ਮਜ਼ਾਕ ਉਡਾ ਰਹੇ ਹਨ, ਉਹ ਤੈਸ਼ ਵਿੱਚ ਆ ਗਏ। ਪਰ ਜਦੋਂ ਥੋੜ੍ਹੀ ਜਿਹੀ ਗੰਭੀਰਤਾ ਨਾਲ ਸਪਸ਼ਟ ਕਰਦਿਆਂ ਦੁਬਾਰਾ ਪੁੱਛਿਆ ਤਾਂ ਉਹਨਾਂ ਨੇ ਸ਼ਾਂਤ ਸੁਭਾਅ ਦੱਸਿਆ ਕਿ ਇਹ ਮਾਲਾ ਤਾਂ ਉਹਨਾਂ ਨੂੰ ਵਿਸ਼ਵਨਾਥ ਪੁਰੀ ਮਹਾਰਾਜ ਨੇ ਆਪਣੇ ਗਲ ਵਿੱਚੋਂ ਲਾਹ ਕੇ ਦਿੱਤੀ ਸੀ। ਮਾਲਾ ਪਹਿਨਣ ਦੇ ਕਾਰਨ ਬਾਰੇ ਪੁੱਛੇ ਜਾਣ ਉੱਤੇ ਸ੍ਰੀ ਬੂਟਾ ਸਿੰਘ ਸਪਸ਼ਟ ਦੱਸਣ ਦੀ ਥਾਂ ਗੱਲ ਟਾਲ ਗਏ।

*(ਪੰਜਾਬੀ ਟ੍ਰਿਬਿਊਨ)*

### ਧਾਰਮਿਕ ਸਹਿਨਸ਼ੀਲਤਾ

**ਮੁਸਲਮਾਨਾਂ ਦੀ ਭੀੜ ਹੱਥੋਂ ਇੱਕ ਹਲਾਕ, ਇੱਕ ਫੱਟੜ**

ਪੇਸ਼ਾਵਰ, ੧੦ ਅਪ੍ਰੈਲ (ਰਾਇਟਰ) : ਉੱਤਰ ਪੱਛਮੀ ਫਰੰਟੀਅਰ ਸੂਬੇ ਵਿੱਚ ਮੁਸਲਮਾਨਾਂ ਦੀ ਇੱਕ ਭੀੜ ਨੇ ਪੱਥਰ ਮਾਰ ਮਾਰ ਕੇ ਇੱਕ ਵਿਅਕਤੀ ਨੂੰ ਹਲਾਕ ਕਰ ਦਿੱਤਾ ਤੇ ਇੱਕ ਹੋਰ ਨੂੰ ਜ਼ਖਮੀ ਕੀਤਾ। ਇਹ ਘਟਨਾ ਕੱਲ੍ਹ ਸ਼ਬਦਰ ਕਸਬੇ ਵਿੱਚ ਵਾਪਰੀ। ਅਦਾਲਤ ਕੋਲ ਸ਼ਿਕਾਇਤ ਪੁੱਜੀ ਕਿ ਦੋ ਵਿਅਕਤੀਆਂ ਰਸ਼ੀਦ ਤੇ ਰਿਆਜ਼ ਨੇ ਦੌਲਤ ਖਾਂ ਨੂੰ ਇਸਲਾਮ ਦੇ ਪਾਬੰਦੀ ਸ਼ੁਦਾ ਫਿਰਕੇ, ਅਹਿਮਦੀਆ ਨੂੰ ਅਪਨਾਉਣ ਲਈ ਮਜਬੂਰ ਕੀਤਾ।

ਲੋਕਾਂ ਦੀ ਭੀੜ ਨੇ ਉਹਨਾਂ ਦੋਹਾਂ ਨੂੰ ਘੇਰ ਲਿਆ ਅਤੇ ਤਦ ਤੱਕ ਪਥਰਾਓ ਕਰਦੇ ਰਹੇ ਜਦ ਤੱਕ ਰਸ਼ੀਦ ਦਮ ਨਾ ਤੋੜ ਗਿਆ। ਰਿਆਜ਼ ਨੂੰ ਗੰਭੀਰ ਹਾਲਤ ਵਿੱਚ ਹਸਪਤਾਲ ਦਾਖਲ ਕਰਵਾਇਆ ਗਿਆ।

1974 ਵਿੱਚ ਇੱਕ ਸੰਵਿਧਾਨਕ ਸੋਧ ਅਨੁਸਾਰ ਅਹਿਮਦੀਆਂ ਨੂੰ ਇਸਲਾਮ 'ਚੋਂ ਬਾਹਰ ਕਰ ਦਿੱਤਾ ਗਿਆ। ਅਹਿਮਦੀਆ ਫਿਰਕੇ ਦੇ ਮੁਸਲਮਾਨਾਂ ਦਾ ਕਹਿਣਾ ਹੈ ਕਿ ਜਨਰਲ ਜੀਆ–ਉਲ–ਹਕ ਨੇ1977 ਵਿੱਚ ਪਾਕਿਸਤਾਨ ਦਾ ਇਸਲਾਮੀਕਰਣ ਕਰਨ ਦੀ ਜਦੋਂ ਮੁਹਿੰਮ ਚਲਾਈ ਤਾਂ ਉਹਨਾਂ ਨੂੰ ਕਾਫ਼ੀ ਢਾਹ ਲੱਗੀ। 1984 ਵਿੱਚ ਅਹਿਮਦੀਆਂ ਨੂੰ ਇਸਲਾਮੀ ਢੰਗ ਨਾਲ ਨਮਾਜ਼ ਕਰਨ ਤੋਂ ਰੋਕ ਦਿੱਤਾ ਸੀ। ਪਾਕਿਸਤਾਨ ਦੇ ਇੱਕ ਸੌ ਵੀਹ ਮਿਲੀਅਨ ਮੁਸਲਮਾਨਾਂ 'ਚੋਂ ਚਾਰ ਮਿਲੀਅਨ ਅਹਿਮਦੀ ਹਨ ਤੇ ਵਿਸ਼ਵ ਭਰ 'ਚ ਇਹਨਾਂ ਦੀ ਗਿਣਤੀ ਦਸ ਮਿਲੀਅਨ ਤੋਂ ਵੱਧ ਹੈ।

*(ਪੰਜਾਬੀ ਟ੍ਰਿਬਿਊਨ)*

### ਪੂਜਾ ਕੰਮ ਨਹੀਂ ਆਈ

**ਉਲਫ਼ਾ ਖਾੜਕੂਆਂ ਵੱਲੋਂ ਫੌਜ ਦੇ ਵੱਡੇ ਅਫ਼ਸਰਾਂ ਤੇ ਹਮਲਾ**

ਗੁਹਾਟੀ, ੨੮ ਅਪ੍ਰੈਲ (ਯੂ. ਐਨ. ਆਈ.) ਸ਼ੱਕੀ ਉਲਫ਼ਾ ਖਾੜਕੂਆਂ ਨੇ ਅੱਜ ਇੱਥੇ ਕਾਮਖਈਆ ਮੰਦਰ ਪਹਾੜੀ ਤੇ ਫੌਜ ਦੇ ਲੈਫ਼ਟੀਨੈਂਟ ਕਰਨਲ ਡੀ. ਤਿਆਗੀ ਦੀ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ ਅਤੇ ਲੈਫ਼ਟੀਨੈਂਟ ਕਰਨਲ ਏ. ਕੇ. ਘੋਸ਼ ਨੂੰ ਗੰਭੀਰ ਰੂਪ ਵਿੱਚ ਜ਼ਖਮੀ ਕਰ ਦਿੱਤਾ।

ਸਰਕਾਰੀ ਸੂਤਰਾਂ ਨੇ ਦੱਸਿਆ ਕਿ ਲੈਫ਼ਟੀਨੈਂਟ ਕਰਨਲ ਘੋਸ਼ ਨੂੰ ਹਸਪਤਾਲ ਵਿੱਚ ਦਾਖਲ ਕਰਵਾ ਦਿੱਤਾ ਗਿਆ ਹੈ। ਸੂਤਰਾਂ ਨੇ ਦੱਸਿਆ ਕਿ ਫੌਜ ਦੇ ਇਹ ਅਧਿਕਾਰੀ ਕਾਮਖਈਆ ਮੰਦਰ ਵਿੱਚ ਪੂਜਾ ਕਰ ਕੇ ਮੁੜ ਰਹੇ ਸਨ ਕਿ ਖਾੜਕੂਆਂ ਨੇ ਉਹਨਾਂ ਤੇ ਗੋਲੀਆਂ ਚਲਾ ਦਿੱਤੀਆਂ। ਲੈਂਫਟੀਨੈਂਟ ਕਰਨਲ ਤਿਆਗੀ ਅਰੁਨਾਚਲ ਪ੍ਰਦੇਸ਼ ਵਿੱਚ ਟੇਂਗਾ ਘਾਟੀ ਤੋਂ ਛੁੱਟੀ ਉੱਤੇ ਆਪਣੇ ਘਰ ਜਾ ਰਹੇ ਸਨ।

*(ਪੰਜਾਬੀ ਟ੍ਰਿਬਿਊਨ)*

### ਧਾਰਮਿਕ ਯਾਤਰਾ ਦਾ ਫਲ

**ਟਰੱਕ ਹਾਦਸੇ ਵਿੱਚ ਤੇਰਾਂ ਜਣੇ ਹਲਾਕ**

ਅਹਿਮਦਾਨਗਰ, ੨੯ ਅਪ੍ਰੈਲ (ਯੂ. ਐਨ. ਆਈ.) – ਤੇਰਾਂ ਵਿਅਕਤੀ ਜਿੰਨ੍ਹਾਂ ਵਿੱਚ ਸੱਤ ਔਰਤਾਂ ਵੀ ਸ਼ਾਮਲ ਹਨ ਕੱਲ੍ਹ ਉਸ ਵੇਲੇ ਮਾਰੇ ਗਏ ਜਦੋਂ ਉਹਨਾਂ ਦਾ ਟਰੱਕ ਸਤੋਂੜਾ ਘਾਟ ਵਿੱਚ ਜਾ ਡਿੱਗਿਆ। ਇਸ ਘਟਨਾ ਵਿੱਚ ਤਿੰਨ ਵਿਅਕਤੀ ਫੱਟੜ ਵੀ ਹੋ ਗਏ। ਇਹ ਘਟਨਾ ਇਸ ਜਿਲ੍ਹੇ ਵਿੱਚ ਕਾਮਖੇਡ ਲਾਗੇ ਵਾਪਰੀ।

ਪੁਲੀਸ ਨੇ ਦੱਸਿਆ ਕਿ ਬਾਰਾਂ ਜਣਿਆਂ ਦੀ ਮੌਕੇ ਉੱਤੇ ਹੀ ਮੌਤ ਹੋ ਗਈ। ਮਰਨ ਵਾਲੇ ਬੀੜ ਜਿਲ੍ਹੇ ਦੇ ਚੰਬੋਲੀ ਪਿੰਡ ਦੇ ਰਹਿਣ ਵਾਲੇ ਸਨ। ਇਹ ਸਾਰੇ ਪੰਧਾਰਪੁਰ, ਤੁਲਜਾਪੁਰ ਅਤੇ ਕੋਹਲਾਪੁਰ ਦੇ ਧਾਰਮਿਕ ਸਥਾਨਾਂ ਦੀ ਯਾਤਰਾ ਕਰ ਕੇ ਵਾਪਿਸ ਆ ਰਹੇ ਸਨ। ਡਰਾਈਵਰ ਵੱਲੋਂ ਵਾਹਣ ਦਾ ਕੰਟਰੋਲ ਗੁਆ ਬੈਠਣ ਤੋਂ ਬਾਅਦ ਟਰੱਕ ਤਿੰਨ ਸੌ ਮੀਟਰ ਡੂੰਘੀ ਘਾਟੀ ਵਿੱਚ ਜਾ ਡਿੱਗਿਆ।

*(ਪੰਜਾਬੀ ਟ੍ਰਿਬਿਊਨ)*

### ਸਦਾ ਲਈ ਛੁੱਟੀ ਹੋ ਗਈ

ਇਸਲਾਮਾਬਾਦ, ੨੯ ਅਪ੍ਰੈਲ (ਏ. ਪੀ.)– ਲਾਹੌਰ ਤੋਂ ਪੱਚੀ ਕਿਲੋਮੀਟਰ ਦੂਰ ਵਸੇ ਛੋਟੇ ਜਿਹੇ ਪਿੰਡ ਭਾਈ ਫੇਰੂ ਦੀ ਮਾਰਕੀਟ ਵਿੱਚ ਬੰਬ ਧਮਾਕੇ ਕਾਰਨ ਬੱਸ ਨੂੰ ਲੱਗੀ ਅੱਗ ਨੇ ਮੁਸਾਫ਼ਰਾਂ ਨੂੰ ਝੁਲਸ ਕੇ ਰੱਖ ਦਿੱਤਾ। ਜਿਹੜੇ ਇਸਲਾਮ ਦੀ ਪਵਿੱਤਰ ਛੁੱਟੀ ਮਨਾਉਣ ਆਪਣੇ ਘਰਾਂ ਨੂੰ ਜਾ ਰਹੇ ਸਨ।

*(ਪੰਜਾਬੀ ਟ੍ਰਿਬਿਊਨ)*

## ਤੁਹਾਡੀਆਂ ਚਿੱਠੀਆਂ

– ਮੈਂ ਧਾਗੇ ਤਵੀਤ ਦੇਣ ਵਾਲੇ ਇੱਕ ਅਖੌਤੀ ਬਾਬੇ ਵੱਲੋਂ ਪਾਈ ਫੁੱਟ ਦੇ ਸ਼ਿਕਾਰ ਪ੍ਰੀਵਾਰ ਦਾ ਮੈਂਬਰ ਹਾਂ। ਮੇਰੇ ਮੁਤਾਬਿਕ ਤਾਂ 75% ਫੀਸਦੀ ਤੋਂ ਉਪਰ ਪ੍ਰੀਵਾਰਿਕ ਕਤਲਾਂ ਅਤੇ ਲੜਾਈ ਝਗੜਿਆਂ ਦੀ ਮੁੱਖ ਜੜ੍ਹ ਇਹੋ ਹਨ। ਇਸ ਬਾਬੇ ਵੱਲੋਂ ਮੇਰੇ ਘਰ ਦੀਆਂ ਔਰਤਾਂ ਨੂੰ ਪਹਿਲਾਂ ਆਪਸ ਵਿੱਚ ਪਾੜਿਆ ਗਿਆ। ਜਾਨੀ ਨੁਕਸਾਨ ਤੱਕ ਦੀ ਨੌਬਤ ਆ ਗਈ ਸੀ। ਪ੍ਰੰਤੂ ਮੈਂ ਇਸ ਵਰਤਾਰੇ ਤੋਂ ਕਾਫ਼ੀ ਸਬਕ ਸਿੱਖਿਆ। ਇਸੇ ਦਾ ਸਿੱਟਾ ਹੈ ਕਿ ਮੈਂ ਖੁਦ ਕਵੀਸ਼ਰੀ ਲਿਖਦਾ ਹਾਂ ਅਤੇ ਇਹਨਾਂ ਬਾਬਿਆਂ ਦੇ ਸਟੇਜਾਂ ਉੱਪਰ ਸ਼ਰੇਆਮ ਪਰਦੇ ਫਾਸ਼ ਕਰਦਾ ਹਾਂ।

*ਬਲਵਿੰਦਰ ਸੰਧੂ,*
*ਦਲਮੀਰ ਖੇੜਾ, (ਫਿਰੋਜ਼ਪੁਰ)*

– ਮੈਂ 'ਤਰਕਸ਼ੀਲ' ਕਾਫ਼ੀ ਦੇਰ ਤੋਂ ਪੜ੍ਹ ਰਿਹਾ ਹਾਂ ਤੇ ਇਸ ਵਿੱਚ ਛਪਦੀ ਹਰ ਰਚਨਾ ਤੋਂ ਕਾਇਲ ਹਾਂ। 'ਤਰਕਸ਼ੀਲ' ਦੇ ਉਪਰਾਲੇ ਦੀ ਦਾਦ ਦੇਣੀ ਹੀ ਬਣਦੀ ਹੈ। ਅਸੀ ਪਿੰਡ ਵਿੱਚ 'ਵਿਗਿਆਨਕ ਮੰਚ' ਬਣਾਇਆ ਹੋਇਆ ਹੈ। ਇਸਦੇ ਪ੍ਰਧਾਨ ਡਾ. ਯੂਸਫ਼ ਖਾਨ M.B.B.S., M.D. ਹਨ। ਤਰਕਸ਼ੀਲ ਵਿਚਾਰਾਂ ਦਾ ਪ੍ਰਚਾਰ ਕਰਦੇ ਹਾਂ। ਮਾਰਚ–ਅਪਰੈਲ ਅੰਕ ਦੇ ਟਾਈਟਲ ਪੇਜ਼ ਦੇ ਅੰਦਰ ਲੱਗੀਆਂ ਦੋਵੇਂ ਕਵਿਤਾਵਾਂ ਬਹੁਤ ਤਕੜੀਆਂ ਅਤੇ ਜਬਰਦਸਤ ਸਨ, ਜੇ ਇਹ ਕਵਿਤਾਵਾਂ ਅੰਧਵਿਸ਼ਵਾਸੀ ਪੜ੍ਹਨ ਤਾਂ ਅਕਲ ਆ ਜਾਵੇ। ਹਰ ਪੱਖੋਂ ਇਹ ਰਸਾਲਾ ਪੂਰਨ ਰਾਹ–ਦਸੇਰਾ ਹੈ। ਅੰਤ ਵਿੱਚ ਇਸਦੇ ਹੋਰ ਅੱਗੇ ਵਧਣ ਦੀ ਕਾਮਨਾ ਕਰਦਾ ਹਾਂ।

*ਸਵਰਨ ਸਿੰਘ ਪਤੰਗ, ਮਾਣੂਕੇ (ਮੋਗਾ)*

– ਤਰਕਸ਼ੀਲ ਰਸਾਲੇ ਨੂੰ ਸੁਚੱਜੇ ਤਰੀਕੇ ਨਾਲ ਚਲਾਉਣ ਲਈ ਆਪ ਵਧਾਈ ਦੇ ਪਾਤਰ ਹੋ। ਇਸ ਪਰਚੇ ਦੇ ਰੋਲ ਸਬੰਧੀ ਮੇਰੇ ਪਾਸ ਸ਼ਬਦ ਨਹੀਂ ਹਨ ਜੋ ਮੈਂ ਇਸ ਦੀ ਸ਼ਲਾਘਾ ਲਈ ਲਿਖ ਸਕਾਂ। ਇਨਕਲਾਬੀ ਅਤੇ ਜਮਹੂਰੀ ਲਹਿਰ ਲਈ ਤਰਕਸ਼ੀਲ ਲਹਿਰ ਬਹੁਤ ਮਹੱਤਵਪੂਰਨ ਕੰਮ ਕਰ ਰਹੀ ਹੈ।

*ਡਾ. ਵਾਮੀਦ ਕੁਮਾਰ ਵਸ਼ਿਸਟ,*
*ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਰੀਜ਼ਨਲ ਸੈਂਟਰ,*
*ਗੁਰਦਾਸਪੁਰ।*

– ਮੇਰੀ ਉਮਰ ਕੇਵਲ 14 ਸਾਲ ਹੈ, ਮੈਂ ਤੁਹਾਡਾ ਧੰਨਵਾਦੀ ਹਾਂ ਜਿੰਨ੍ਹਾਂ ਮੈਨੂੰ ਵਹਿਮਾਂ–ਭਰਮਾਂ 'ਚੋਂ ਬਾਹਰ ਕੱਢਿਆ। ਪਹਿਲਾਂ ਮੈਨੂੰ ਵਹਿਮ–ਭਰਮ ਕਰਨ ਦੀ ਆਦਤ ਸੀ ਕਿਉਂਕਿ ਮੇਰੇ ਮਾਤਾ ਜੀ ਇਹਨਾਂ ਗੱਲਾਂ ਵਿੱਚ ਵਿਸ਼ਵਾਸ ਕਰਦੇ ਸਨ। ਇੱਕ ਵਾਰ ਮੈਂ ਮੱਝ ਦੇ ਹੇਠਾਂ ਦੀ ਲੰਘ ਗਿਆ ਤਾਂ ਉਹ ਕਹਿਣ ਲੱਗੇ ਕਿ ਦੁਬਾਰਾ ਵਾਪਸ ਮੱਝ ਹੇਠਾਂ ਦੀ ਲੰਘ ਨਹੀਂ ਫਿਰ ਕਦ ਨਹੀਂ ਵਧੇਂਗਾ। ਬਿੱਲੀ ਦਾ ਰਾਹ ਕੱਟਣਾ, ਛਿੱਕ ਵੱਜ ਜਾਣਾ, ਆਦਿ ਵਿੱਚ ਅਨਪੜ੍ਹ ਲੋਕ ਬਹੁਤ ਵਿਸ਼ਵਾਸ ਕਰਦੇ ਹਨ, ਤਰਕਸ਼ੀਲ ਵਿੱਚ ਅਜਿਹੇ ਵਹਿਮਾਂ ਬਾਰੇ ਲਿਖਦੇ ਰਹਿਆ ਕਰੋ।

*ਹਰਜੀਤ ਕੁਮਾਰ ਪੁੱਤਰ ਦੇਵਰਾਜ,*
*ਹਕੀਮਪੁਰ (ਨਵਾਂ ਸ਼ਹਿਰ)*

– ਮੈਂ ਮੈਗਜ਼ੀਨ ਤਰਕਸ਼ੀਲ 1990 ਤੋਂ ਲਗਾਤਾਰ ਪੜ੍ਹਦਾ ਆ ਰਿਹਾ ਹਾਂ। ਇਸਤੋਂ ਮੈਂ ਬਹੁਤ ਕੁਝ ਪ੍ਰਾਪਤ ਕੀਤਾ ਹੈ। ਇਸਤੋਂ ਇਲਾਵਾ ਮੈਂ ਕਿਤਾਬਾਂ 'ਦੇਵ ਪੁਰਸ਼ ਹਾਰ ਗਏ' ਅਤੇ 'ਮਨੋਰੋਗ, ਕਾਰਨ ਅਤੇ ਇਲਾਜ' ਵੀ ਪੜ੍ਹੀਆਂ। ਇਹ ਕਿਤਾਬਾਂ ਪੜ੍ਹਕੇ ਮੇਰੀ ਸੋਚ ਵਿੱਚ ਬਹੁਤ ਤਬਦੀਲੀ ਹੋਈ।

*ਬਲਵਿੰਦਰ ਸਿੰਘ ਖੁਰਮੀ,*
*ਮਲੋਟ।*

– ਮਈ–ਜੂਨ ਅੰਕ ਖਰੀਦਿਆ, ਪੜ੍ਹਕੇ ਬੇ–ਹੱਦ ਖੁਸ਼ੀ ਹੋਈ। ਇਸ ਰਸਾਲੇ ਵਿੱਚ ਵਧੀਆ ਰਚਨਾਵਾਂ ਤੇ ਲੇਖ ਹੁੰਦੇ ਹਨ। ਡਾ. ਡੀ. ਪੀ. ਸਿੰਘ ਦਾ 'ਵਿਗਿਆਨ ਤੇ ਮਨੁੱਖ' ਬਹੁਤ ਚੰਗਾ ਲੱਗਾ। ਮੋਹਨ ਮਤਿਆਲਵੀ ਦੀ ਨਜ਼ਮ 'ਪ੍ਰਦੂਸ਼ਣ' ਬਹੁਤ ਪਸੰਦ ਆਈ। ਪਹਿਲਾਂ ਮੈਂ ਵਿਗਿਆਨਕ ਸੋਚਣੀ ਦਾ ਧਾਰਨੀ ਨਹੀਂ ਸੀ। ਹੁਣ ਮੈਂ ਪੂਰੀ ਤਰ੍ਹਾਂ ਇਸਦਾ ਧਾਰਨੀ ਹਾਂ। 'ਚੰਦਰਕਾਂਤਾ' ਸੀਰੀਅਲ ਦਾ ਬੰਦ ਹੋਣਾ ਚੰਗੀ ਗੱਲ ਹੈ। ਸੁਸਾਇਟੀ ਆਪਣੇ ਪ੍ਰੋਗਰਾਮ ਦੇਣ ਲਈ ਟੀ. ਵੀ. ਤੱਕ ਪਹੁੰਚ ਕਰੇ।

*ਗਗਨਦੀਪ ਸਿੰਘ,*
*ਫੂਲ ਟਾਊਨ, (ਬਠਿੰਡਾ)*

– ਤਰਕਸ਼ੀਲ ਚੰਗੀ ਦਿੱਖ, ਛਪਾਈ, ਮੈਟਰ, ਵੱਧ ਪੰਨੇ ਆਦਿ ਪੱਖੋਂ ਸ਼ਲਾਘਾਯੋਗ ਹੈ। ਕਵਰ ਪੇਜ਼ ਉੱਪਰ ਇੱਕ ਲੱਖ ਰੁਪਏ ਦਾ ਇਨਾਮ ਵੀ ਛਾਪਿਆ ਜਾਇਆ ਕਰੇ ਤਾਂ ਕਿ ਲੋਕਾਂ ਲਈ ਇਹ ਹੋਰ ਵੀ ਆਕਰਸ਼ਕ ਬਣੇ।

*ਸੰਜੀਵ ਬਾਂਸਲ, ਧੂਰੀ।*

– ਤਰਕਸ਼ੀਲ ਦਾ ਮਈ ਜੂਨ–ਅੰਕ ਵਧੀਆ ਰਿਹਾ। ਪਰ ਕੁਝ ਘਾਟਾਂ ਵੀ ਰੜਕਦੀਆਂ ਰਹੀਆਂ, ਜਿਵੇਂ 35 ਪੰਨਿਆਂ ਵਿੱਚੋਂ



'ਸੰਪਾਦਕ ਦੀ ਡਾਕ' ਲਈ ਕੇਵਲ ਡੇਢ ਪੰਨਾ ਹੀ ਰੱਖਿਆ ਗਿਆ। ਟਾਈਟਲ ਪੇਜ਼ ਉੱਪਰ ਛਪਦੀਆਂ ਫੋਟੋਆਂ ਦਾ ਭੰਬਲਭੂਸਾ ਅਜੇ ਵੀ ਜਾਰੀ ਹੈ। ਪ੍ਰਧਾਨ ਮੰਤਰੀ (ਸਾਬਕਾ) ਸ੍ਰੀ ਨਰਸਿਮ੍ਹਾ ਰਾਓ ਕਿਸ ਮੰਦਰ ਵਿੱਚ ਅਜਿਹਾ ਕਰਦੇ ਸਨ, ਦੱਸ ਦਿੱਤਾ ਜਾਂਦਾ ਤਾਂ ਹੋਰ ਵੀ ਵਧੀਆ ਹੁੰਦਾ।

*ਅਰਸ਼ਦੀਪ ਮਹਿਰਾਜ,*
*ਮਹਿਰਾਜ, (ਰਾਮਪੁਰਾ) ਬਠਿੰਡਾ।*

– ਮੇਰਾ ਨਾਮ ਨਿਸਾਰ ਅਲੀ ਖਾਨ ਹੈ। ਮੈਂ ਤਰਕਸ਼ੀਲ ਰਸਾਲੇ ਪੜ੍ਹਦਾ ਆ ਰਿਹਾ ਹਾਂ। ਕਾਫ਼ੀ ਜਾਣਕਾਰੀ ਭਰਪੂਰ ਹੁੰਦੇ ਹਨ। ਮੈਂ ਵੀ ਭੂਤਾਂ ਪ੍ਰੇਤਾਂ ਵਿੱਚ ਵਿਸ਼ਵਾਸ ਕਰਦਾ ਸੀ ਪਰ ਹੁਣ 'ਤਰਕਸ਼ੀਲ' ਪੜ੍ਹਨ ਤੋਂ ਬਾਅਦ ਯਕੀਨ ਹੋ ਗਿਆ ਕਿ ਅਜਿਹਾ ਕੁਝ ਵੀ ਨਹੀਂ ਹੈ। ਮੈਨੂੰ ਹੁਣ ਕਿਸੇ ਵੀ ਗੈਬੀ ਸ਼ਕਤੀ ਦਾ ਭੈਅ ਨਹੀਂ ਰਿਹਾ। ਹੁਣ ਮੈਂ ਪੂਰੀ ਕੋਸ਼ਿਸ਼ ਕਰ ਰਿਹਾ ਹਾਂ ਕਿ ਪਿੰਡ ਵਾਲਿਆਂ, ਆਪਣੇ ਘਰ ਵਾਲਿਆਂ ਨੂੰ ਇਹਨਾਂ ਅੰਧਵਿਸ਼ਵਾਸਾਂ ਦੀ ਦਲਦਲ 'ਚੋਂ ਕੱਢ ਲਵਾਂ। ਇਸੇ ਲਈ ਮੈਂ ਹਰ ਥਾਂ ਤਰਕਸ਼ੀਲਤਾ ਦਾ ਹੀ ਪ੍ਰਚਾਰ ਕਰਦਾ ਰਹਿੰਦਾ ਹਾਂ। ਜਦ ਮੈਂ ਆਰਟੀਕਲ 'ਰੱਬ ਮਨੁੱਖ ਦੀ ਕਾਢ ਹੈ' ਪੜ੍ਹਿਆ ਤਾਂ ਮੇਰਾ ਵਿਸ਼ਵਾਸ 'ਰੱਬ ਜੀ' ਤੋਂ ਵੀ ਉਠ ਗਿਆ। ਹੁਣ ਤਾਂ ਮੇਰੇ ਤੇ ਮੇਰੇ ਸਬੰਧੀਆਂ ਵਿਚਕਾਰ ਬਹਿਸ ਹੀ ਛਿੜ ਪੈਂਦੀ ਹੈ। ਉਹ ਕਹਿੰਦੇ ਹਨ, ਰੱਬ ਹੈ ਤਾਂ ਮੈਂ ਕਹਿੰਦਾ ਹਾਂ, ਕਿ ਨਹੀ। ਜਦ ਉਹ ਕਹਿੰਦੇ ਹਨ, ਉਪਰ ਹੈ। ਤਾਂ ਮੈਂ ਕਹਿੰਦਾ ਹਾਂ, ਉੱਪਰ ਵਾਯੂਮੰਡਲ ਹੈ, ਗੈਸਾਂ ਹਨ, ਗ੍ਰਹਿ ਤੇ ਤਾਰੇ ਹਨ। ਕਈ ਪੜ੍ਹਿਆਂ ਲਿਖਿਆਂ ਨੂੰ ਤਾਂ ਪੜ੍ਹੇ ਲਿਖੇ ਕਿਹਾ ਹੀ ਨਹੀ ਜਾ ਸਕਦਾ ਜਦ ਉਹ ਵੀ ਅੰਧਵਿਸ਼ਵਾਸ ਦੀ ਦਲਦਲ ਵਿੱਚ ਖੁੱਭੇ ਹੁੰਦੇ ਹਨ।

*–ਇੱਕ ਪਾਠਕ–*
*ਨਿਸਾਰ ਅਲੀ ਖਾਨ*

– ਸ੍ਰੀ ਨਰਸਿਮ੍ਹਾ ਰਾਓ (ਸਾਬਕਾ ਪ੍ਰਧਾਨਮੰਤਰੀ) ਦੀ ਕਿਸੇ ਮੰਦਰ ਵਿੱਚ ਚੋਣਾਂ ਜਿੱਤਣ ਲਈ ਕੀਤੀ ਜਾ ਰਹੀ ਪਾਠ ਪੂਜਾ ਤੇ ਬਹੁਤ ਹੀ ਖੇਦ ਹੈ। ਜਿਸ ਦੇਸ਼ ਦਾ ਆਗੂ ਹੀ ਅੰਧਵਿਸ਼ਵਾਸੀ ਹੋਵੇ ਤਾਂ ਅਜਿਹਾ ਸੋਚਣ ਲਈ ਮਜਬੂਰ ਕਰਦਾ ਹੈ। ਡਾ. ਵਿਦਵਾਨ ਸੋਨੀ ਦਾ ਲੇਖ 'ਵਿਸ਼ਾਣੂ ਰੋਗ – ਛੋਟੀ ਮਾਤਾ ਵੱਡੀ ਮਾਤਾ' ਦਿਲ ਨੂੰ ਟੁੰਬ ਗਿਆ। ਪਰਮਜੀਤ ਕੌਰ ਦੀ ਹੱਡ ਬੀਤੀ ਅਤੇ ਸੁਖਰਾਜ ਗਿੱਲ ਦਾ 'ਪਾਣੀ ਦਾ ਵਹਿਮ' ਕੁਲ ਰਲਾ ਮਿਲਾਕੇ ਸਾਰਾ ਰਸਾਲਾ ਹੀ ਕੀਮਤੀ ਸੀ।

*ਤਰਲੋਚਣ ਬਰਾੜ*
*ਲਧਾਈ ਕੇ, ਜ਼ਿਲ੍ਹਾ ਮੋਗਾ।*

– ਦੇਸ਼ ਦੇ ਪ੍ਰਧਾਨ ਮੰਤਰੀ ਵਲੋਂ ਚੋਣਾਂ ਜਿੱਤਣ ਲਈ ਪੂਜਾ ਪਾਠ ਦਾ ਸਹਾਰਾ ਲੈਣਾ ਬੜੇ ਸ਼ਰਮ ਦੀ ਗੱਲ ਹੈ। ਪਰ ਉਹਨਾਂ ਨੂੰ ਕੁਰਸੀ ਫਿਰ ਵੀ ਨਹੀਂ ਮਿਲੀ। ਜੋਤਸ਼ੀਆਂ ਦੀਆਂ ਨਰਸਿਮ੍ਹਾ ਰਾਓ ਦੀਆਂ ਮੁੜ ਚੋਣਾਂ ਤੋਂ ਬਾਅਦ ਪ੍ਰਧਾਨ ਮੰਤਰੀ ਬਣਨ ਦੀਆਂ ਭਵਿੱਖਬਾਣੀਆਂ ਖੂਹ ਖਾਤੇ ਗਈਆਂ। ਫਿਰ ਵੀ ਇਹ ਲੋਕ ਆਪਣੇ ਕਾਰਨਾਮਿਆਂ ਤੋਂ ਬਾਜ਼ ਨਹੀਂ ਆਉਂਦੇ।

*ਡਾ. ਰਵਿੰਦਰ ਕੋਹਲੀ, ਸਿੰਬੜੋ,*
*ਭਾਦਸੋਂ (ਪਟਿਆਲਾ)*

– ਤੁਹਾਡੇ ਰਸਾਲੇ ਦੇ ਵਿਚਾਰ ਬੜੇ ਹੀ ਦਲੇਰਾਨਾ ਹਨ। ਇਸ ਕੰਮ ਨੂੰ ਪੂਰੀ ਹਿੰਮਤ ਨਾਲ ਜਾਰੀ ਰੱਖੋ। ਚੇਤਨ ਦੁਨੀਆਂ ਤੁਹਾਡੇ ਨਾਲ ਖੜ੍ਹੀ ਹੈ।

*ਮੱਖਣ ਸਿੰਘ ਜੌਹਲ*
*ਨੌਟਿੰਗਮ, ਇੰਗਲੈਂਡ*

### ਮਾਨਸਿਕ ਰੋਗਾਂ ਦੇ ਕਾਰਣ

ਮਾਨਸਿਕ ਰੋਗਾਂ ਦੇ ਲਈ ਉਸ ਵਿਅਕਤੀ ਦੀ ਵਿਸ਼ੇਸ ਮਾਨਸਿਕ ਬਣਤਰ ਅਤੇ ਉਸਦਾ ਆਲਾ ਦੁਆਲਾ ਦੋਹਵੇਂ ਹੀ ਜ਼ਿੰਮੇਵਾਰ ਹੁੰਦੇ ਹਨ। ਜਿਸ ਤਰ੍ਹਾਂ ਕੁਝ ਵਿਅਕਤੀਆਂ ਨੂੰ ਥੋੜ੍ਹੀ ਜਿਹੀ ਠੰਢ/ਗਰਮੀ ਜਾਂ ਕੁਝ ਵੱਧ ਘੱਟ ਖਾ–ਪੀ ਲੈਣਾ ਹੀ ਬੀਮਾਰ ਕਰ ਦਿੰਦਾ ਹੈ ਅਤੇ ਕੁਝ ਵਿਅਕਤੀ ਭੈੜੀਆਂ ਹਾਲਤਾਂ ਵਿੱਚ ਰਹਿਣ ਦੇ ਬਾਵਜੂਦ ਵੀ ਬਹੁਤ ਘੱਟ ਹੀ ਬੀਮਾਰ ਹੁੰਦੇ ਹਨ, ਉਸੇ ਤਰ੍ਹਾਂ ਕੁਝ ਵਿਅਕਤੀ ਥੋੜ੍ਹੇ ਜਿਹੇ ਮਾਨਸਿਕ ਦਬਾਅ ਹੇਠ ਹੀ ਮਾਨਸਿਕ ਰੋਗੀ ਹੋ ਜਾਂਦੇ ਹਨ ਜਦ ਕਿ ਕੁਝ ਹੋਰ ਸਿਰੇ ਦੀਆਂ ਕਸੂਤੀਆਂ ਹਾਲਤਾਂ ਵਿੱਚ ਵੀ ਅਡੋਲ ਰਹਿੰਦੇ ਹਨ ਅਤੇ ਆਪਣਾ ਮਾਨਸਿਕ ਤਵਾਜ਼ਨ ਨਹੀ ਗੁਆਉਂਦੇ। ਉਂਜ ਤਾਂ ਆਦਮੀ ਦੀਆਂ ਜਿਉਣ ਹਾਲਤਾਂ ਅਤੇ ਉਸਦੀ ਮਾਨਸਿਕ ਬਣਤਰ ਵਿਚੋਂ ਕਿਸਦਾ ਰੋਲ ਮੁੱਖ ਹੈ, ਇਹ ਕਾਫੀ ਬਹਿਸ ਦਾ ਵਿਸ਼ਾ ਹੈ ਪਰ ਇੱਕ ਗੱਲ ਸਪਸ਼ਟ ਹੈ ਕਿ ਜੇ ਮਾਨਸਿਕ ਤਣਾਅ ਦਾ ਛੇਤੀ ਸ਼ਿਕਾਰ ਹੋ ਜਾਣ ਵਾਲੇ ਵਿਅਕਤੀ ਦੇ ਹਾਲਾਤ ਠੀਕ ਰਹਿਣ ਤਾਂ ਉਹ ਮਾਨਸਿਕ ਰੋਗੀ ਹੋਣ ਤੋਂ ਬਚਿਆ ਰਹਿੰਦਾ ਹੈ।

(ਮਾਰਚ–ਅਪ੍ਰੈਲ 88)

### ਚੋਣ

ਇਕਾਈ ਮਲੇਰਕੋਟਲਾ

1. ਸੱਤਪਾਲ ਗੁਆਰਾ – ਪ੍ਰਧਾਨ, ਡਾਕ. ਗੁਆਰਾ, ਮਲੇਰਕੋਟਲਾ, ਜਿਲ੍ਹਾ ਸੰਗਰੂਰ।
2. ਬਲਵਿੰਦਰ ਸਿੰਘ – ਸਕੱਤਰ, C/O ਕੰਗ ਕਮਰਸ਼ੀਅਲ ਕਾਲਜ, ਕਾਲਜ ਰੋਡ, ਮਲੇਰਕੋਟਲਾ (ਸੰਗਰੂਰ)
ਫੋਨ ਨੰ : 01675-51402

*ਤਰਕਸ਼ੀਲ ਦੇ ਸ਼ੁਰੂ ਹੋਣ ਤੇ 'ਸਮਤਾ' ਮੈਗਜ਼ੀਨ ਦੇ ਜੂਨ 86 ਅੰਕ ਵਿੱਚ ਸੰਪਾਦਕੀ ਟਿੱਪਣੀ :–*

## ਪੰਜਾਬੀ ਪੱਤਰਕਾਰੀ ਵਿੱਚ ਤਰਕਸ਼ੀਲ ਪਰਚੇ ਦਾ ਪ੍ਰਵੇਸ਼

ਇੱਕ ਯੁੱਗ ਵਿੱਚ ਪੁੱਛਿਆ ਗਿਆ 'ਮਨੁੱਖ ਮੁਕਤੀ ਕਿਸ ਤਰਾਂ ਪਾਏ ?' ਰਾਹ ਦੱਸਿਆ ਗਿਆ 'ਦਾਨ ਦੇਵੇ, ਤਿਆਗ ਕਰੋ, ਪ੍ਰਭੂ ਦਾ ਨਾਮ ਲਵੋ, ਉਹਦੀ ਸ਼ਕਤੀ ਤੋਂ ਡਰੋ, ਉਹੀ ਸਭ ਦਾ ਪਾਲਣਹਾਰ ਹੈ, ਉਹੀ ਸਭ ਦਾ ਸਿਰਜਨਹਾਰ ਹੈ ਆਦਿਕ', ਪਰ ਅੱਜ ਇਹ ਸਭ ਕੁਝ ਮਨੁੱਖ ਦੀ ਤਸੱਲੀ ਨਹੀਂ ਕਰਵਾਉਂਦਾ। ਅੱਜ ਦਾ ਮਨੁੱਖ ਤਾਂ ਉਸ ਸਮਾਜ ਦਾ ਸਿਰਜਨਹਾਰ ਬਣਨਾ ਚਾਹੁੰਦਾ ਹੈ ਜਿਸ ਸਮਾਜ ਵਿੱਚ ਕੁਝ ਕੁ ਕੋਲ ਏਨਾ ਵੱਧ ਨਾ ਹੋਵੇ ਕਿ ਉਹਨਾਂ ਨੂੰ ਮੁਕਤੀ ਲਈ ਦਾਨ ਦੇਣਾ ਪਵੇ ਅਤੇ ਨਾ ਹੀ ਬਹੁਤੇ ਏਨੇਂ ਖਾਲੀ ਹੋਣ ਕਿ ਉਹਨਾਂ ਨੂੰ ਦਾਨ ਦਾ ਪਾਤਰ ਬਣਨਾ ਪਵੇ। ਤਿਆਗ ਮਨੁੱਖ ਦੀ ਮੁਕਤੀ ਦਾ ਰਾਹ ਨਹੀਂ ਕਿਉਂਕਿ ਬੁਨਿਯਾਦੀ ਤੌਰ ਤੇ ਉਸ ਵਿੱਚ ਜ਼ਿੰਦਗੀ ਜੀਣ ਦੀ ਚਾਹ ਹੈ, ਉਹ ਆਪਣੇ ਜੀਵਨ ਦੀ ਵਾਗਡੋਰ ਕਿਸੇ ਅਦਿੱਖ ਸ਼ਕਤੀ ਦੇ ਹੱਥ ਨਹੀਂ ਫੜਾ ਸਕਦਾ। ਉਹ 'ਸ਼ੁਕਰ ਹੈ' 'ਸ਼ੁਕਰ ਹੈ' ਕਰਦਾ ਜਬਰ ਨੂੰ ਬਰਦਾਸ਼ਤ ਨਹੀਂ ਕਰ ਸਕਦਾ, ਉਹ ਅੰਧ ਵਿਸ਼ਵਾਸ ਦਾ ਧਾਰਨੀ ਨਹੀਂ ਹੈ। ਇਸ ਲਈ ਅੱਜ ਮੁਕਤੀ ਦਾ ਰਾਹ ਸਿਰਫ਼ ਦਲੀਲ ਵਿੱਚ ਹੈ, ਤਰਕ ਵਿੱਚ ਹੈ ਜਿਸ ਰਾਹੀਂ ਆਲੇ ਦੁਆਲੇ ਨੂੰ ਘੋਖਿਆ ਜਾਂਦਾ ਹੈ ਤੇ ਉਸ ਨੂੰ ਬਦਲਣ ਦਾ ਉਪਰਾਲਾ ਕੀਤਾ ਜਾਂਦਾ ਹੈ। ਅੱਜ ਦਾ ਯੁੱਗ ਤਰਕ ਦਾ ਯੁੱਗ ਹੈ। ਤਰਕਸ਼ੀਲ ਲਹਿਰ ਅੱਜ ਦੇ ਯੁੱਗ ਦੀ ਲਹਿਰ ਹੈ। ਜਿਹੜੇ ਲੋਕ ਕਹਿੰਦੇ ਹਨ ਕਿ ਅੱਜ ਦੀ ਦੁਨੀਆਂ ਵਿੱਚ ਕਲੇਸ਼ ਬਹੁਤ ਵੱਧ ਗਿਆ ਹੈ, ਅਜ ਮਨੁੱਖ ਨੂੰ ਸ਼ਾਂਤੀ ਨਹੀ ਚੈਨ ਨਹੀ, ਉਹਨਾਂ ਨੂੰ ਯਾਦ ਰੱਖਣਾ ਚਾਹੀਦਾ ਹੈ ਕਿ ਕਲੇਸ਼ ਅਤੇ ਅਸ਼ਾਂਤੀ ਪਿਛੇ ਵੀ ਇੱਕ ਤਰਕ ਹੈ, ਅੱਜ ਦਾ ਮਨੁੱਖ ਭਾਣਾ ਮੰਨਕੇ ਸਭ ਅਨਿਆਂ ਨਹੀਂ ਬਰਦਾਸ਼ਤ ਕਰ ਸਕਦਾ। ਉਹ ਅਸੰਤੁਸ਼ਟ ਹੈ। ਇਹ ਅਸੰਤੁਸ਼ਟਤਾ ਇੱਕ ਹਾਂ ਪੱਖੀ ਰੁਝਾਨ ਹੈ। ਸਾਨੂੰ ਇਸ ਨੂੰ ਜੀ ਆਇਆਂ ਆਖਣਾ ਚਾਹੀਦਾ ਹੈ।

ਇਸ ਤਰਕ ਦੇ ਯੁੱਗ ਵਿੱਚ ਇਹ ਵਧੀਆ ਗੱਲ ਹੈ ਸਾਡੇ ਦਰਮਿਆਨ ਆਪਣੀ ਬੋਲੀ ਵਿੱਚ ਇੱਕ ਦੋ ਮਾਸਕ ਪੱਤਰ 'ਤਰਕਸ਼ੀਲ' ਪੱਤਰਕਾਰੀ ਦੇ ਖੇਤਰ ਵਿੱਚ ਪ੍ਰਵੇਸ਼ ਕਰ ਗਿਆ ਹੈ, ਇਸ ਦਾ ਅੰਕ ਨੰ :1(ਮਈ–ਜੂਨ)1986 ਸਾਡੇ ਸਾਹਮਣੇ ਹੈ। ਇਹ ਰੈਸ਼ਨੇਲਿਸਟ ਸੋਸਾਇਟੀ ਪੰਜਾਬ ਦਾ ਬੁਲਾਰਾ ਹੈ। ਇਸ ਅੰਕ ਵਿੱਚ ਜਿੰਨ੍ਹਾਂ ਵਿਸ਼ਿਆਂ ਨੂੰ ਲਿਆ ਗਿਆ ਉਹਨਾਂ ਵਿੱਚ ਰੈਸ਼ਨੇਲਿਸਟ ਸੋਸਾਇਟੀ ਪੰਜਾਬ ਦਾ ਇਤਿਹਾਸ, ਰਾਹੁਲ ਸੰਕਰਤਾਇਨ ਦਾ ਧਰਮ ਬਾਰੇ ਲੇਖ, ਜਾਦੂ ਕਲਾ ਦੀ ਅਸਲੀਅਤ, ਬੋਦੀ ਵਾਲੇ ਤਾਰੇ ਬਾਰੇ ਲੇਖ, ਭੂਤਾਂ ਪ੍ਰੇਤਾਂ ਦਾ ਪਰਦਾ ਫਾਸ਼ ਕਰਦੀਆਂ ਰਿਪੋਰਟਾਂ ਅਤੇ ਧਾਰਮਕ ਰੀਤੀਆਂ ਦਾ ਬੇਦਲੀਲਾਪਨ ਆਦਿਕ ਸ਼ਾਮਲ ਹਨ। ਇੱਕੋ ਬੈਠਕ ਵਿੱਚ ਇਹ ਸਾਰਾ ਅੰਕ ਪੜ੍ਹਨ ਤੋਂ ਬਾਅਦ ਮੈਂ ਇਹ ਪ੍ਰਭਾਵ ਲਿਆ ਹੈ ਕਿ ਇਹ ਪਰਚਾ ਸਹਿਜੇ ਹੀ ਸਾਡੀ ਜਮਹੂਰੀ ਲਹਿਰ ਦੇ ਵਿਕਾਸ ਲਈ ਇੱਕ ਮਹੱਤਵਪੂਰਣ ਭੂਮਿਕਾ ਨਿਭਾਵੇਗਾ। ਇਸ ਵਿਕਾਸ ਲਈ ਵਿਗਿਆਨਕ ਸੂਝ ਹੀ ਵੱਡੀ ਜ਼ਾਮਨ ਹੈ। ਇਸ ਅੰਕ ਵਿੱਚ ਰਾਹੁਲ ਸੰਕਰਤਾਇਨ ਦਾ ਧਰਮ ਬਾਰੇ ਦਿੱਤੇ ਲੇਖ ਵਰਗਾ ਲੇਖ ਅੱਜ ਦੀ ਵੱਡੀ ਜਰੂਰਤ ਹੈ, ਇਸ ਲੇਖ ਵਿੱਚ ਧਰਮ ਦਾ ਬੇਤੁਕਾਪਣ ਇੱਕੋ ਪੈਰੇ ਵਿੱਚ ਖੁਦੇੜ ਕੇ ਰੱਖ ਦਿਤਾ ਗਿਆ ਹੈ।

'ਉਂਜ ਤਾਂ ਸਾਰੇ ਧਰਮਾਂ ਵਿੱਚ ਆਪਸੀ ਮਤਭੇਦ ਹਨ, ਇੱਕ ਪੂਰਬ ਵੱਲ ਮੂੰਹ ਕਰਕੇ ਪੂਜਾ ਕਰਨ ਨੂੰ ਕਹਿੰਦਾ ਹੈ ਤੇ ਦੂਜਾ ਪੱਛਮ ਵੱਲ, ਇੱਕ ਸਿਰ ਤੇ ਕੁਝ ਵਾਲ ਵਧਾਉਣੇ ਚਾਹੁੰਦਾ ਹੈ ਤੇ ਦੂਜਾ ਦਾੜ੍ਹੀ, ਇੱਕ ਮੁੱਛਾਂ ਕਟਵਾਉਣ ਲਈ ਕਹਿੰਦਾ ਹੈ ਤਾਂ ਦੂਸਰਾ ਮੁੱਛਾਂ ਰੱਖਣ ਲਈ। ਇੱਕ ਜਾਨਵਰ ਨੂੰ ਹਲਾਲ ਕਰਨ ਲਈ ਕਹਿੰਦਾ ਹੈ ਤੇ ਦੂਸਰਾ ਝਟਕੇ ਲਈ। ਇੱਕ ਕੁੜਤੇ ਦਾ ਗਲਾ ਸੱਜੇ ਪਾਸੇ ਰੱਖਦਾ ਹੈ ਤਾਂ ਦੂਸਰਾ ਖੱਬੇ ਪਾਸੇ। ਇੱਕ ਜੂਠ ਮੀਠ 'ਚ ਭੋਰਾ ਯਕੀਨ ਨਹੀਂ ਰਖਦਾ ਏ ਦੂਸਰੇ ਦੇ ਇੱਕ ਇੱਕ ਜਾਤ ਵਿਚ ਵੀ ਕਈ ਕਈ ਚੁੱਲ੍ਹੇ ਨੇ, ਜੇਕਰ ਇੱਕ ਖੁਦਾ ਦੇ ਨਾਮ ਤੋਂ ਬਿਨਾਂ ਹੋਰ ਕਿਸੇ ਦਾ ਵੀ ਨਾਮ ਦੁਨੀਆਂ ਵਿੱਚ ਨਹੀਂ ਰਹਿਣ ਦੇਣਾ ਚਾਹੁੰਦਾ ਤਾਂ ਦੂਸਰੇ ਦੇ ਆਪਣੇ ਦੇਵਤਿਆਂ ਦੀ ਗਿਣਤੀ ਕੋਈ ਨਹੀ ਹੁੰਦੀ। ਜੇਕਰ ਇੱਕ ਗਊ ਰੱਖਿਆ ਲਈ ਆਪਣੀ ਜਾਨ ਤੱਕ ਦੇਣ ਲਈ ਕਹਿੰਦਾ ਹੈ ਤਾਂ ਦੂਜਾ ਗਊ ਦੀ ਕੁਰਬਾਨੀ ਨੂੰ ਵੱਡਾ ਪੁੰਨ ਸਮਝਦਾ ਹੈ, ...ਗਰੀਬਾਂ ਦੀ ਗਰੀਬੀ ਅਤੇ ਤੰਗੀ ਵਾਲੇ ਜੀਵਨ ਦਾ ਕੋਈ ਬਦਲ ਨਹੀਂ । ਹਾਂ ! ਜੇਕਰ ਉਹ ਹਰ ਇਕਾਦਸੀ ਦੇ ਵਰਤ, ਹਰ ਰਮਜ਼ਾਨ ਦੇ ਰੋਜ਼ੇ ਅਤੇ ਸਾਰੇ ਤੀਰਥਾਂ ਦਾ ਅਸ਼ਨਾਨ, ਹੱਜ, ਜ਼ਿਆਰਤ ਬਿਨਾਂ ਨਾਗਾ ਪੂਰੇ ਧਿਆਨ ਨਾਲ ਕਰਦੇ ਰਹਿਣ, ਆਪਣਾ ਢਿੱਡ ਬੰਨ੍ਹ ਕੇ ਕਾਜ਼ੀ ਪਾਂਡਿਆਂ ਦਾ ਢਿੱਡ ਭਰਦੇ ਰਹਿਣ ਤਾਂ ਉਹਨਾਂ ਨੂੰ ਵੀ ਸਵਰਗ ਜਾਂ ਬਹਿਸ਼ਤ ਦੇ ਕਿਸੇ ਖਲ–ਖੂੰਜੇ ਦੀ ਕੋਠੜੀ ਅਤੇ ਬੱਚੀ ਖੁਚੀ ਹੂਰ ਪਰੀ ਵਗੈਰਾ ਮਿਲ ਜਾਏਗਾ....ਧਰਮ ਅੰਧ ਵਿਸ਼ਵਾਸ ਹੈ। ਅੰਧ ਵਿਸ਼ਵਾਸ਼ ਤਰਕ ਦਾ ਦੁਸ਼ਮਣ ਹੈ, ਮਨੁੱਖ ਦੀ ਤਰੱਕੀ ਲਈ ਧਰਮ ਇੱਕ ਵੱਡਾ ਰੋੜਾ ਹੈ। ਇਸਦੀ ਖੈ ਜਰੂਰੀ ਹੈ।' .........ਇਹ ਪਰਚਾ ਹਰ ਘਰ ਵਿੱਚ ਪੁੱਜਣਾ ਜਰੂਰੀ ਹੈ।

–ਗੁਰਸ਼ਰਨ ਸਿੰਘ



## ਤਰਕਸ਼ੀਲ ਸਮਕਾਲੀਆਂ ਦੀ ਸੁਵੱਲੀ ਨਜ਼ਰ ਵਿੱਚ

✡ ਅੱਜ ਦੇ ਸਮੇਂ ਵਿੱਚ ਪੰਜਾਬੀ ਦੇ ਅਨੇਕਾਂ ਪਰਚੇ ਥੋੜ੍ਹੀ ਦੇਰ ਚੱਲ ਕੇ ਬੰਦ ਹੋ ਗਏ। ਉਹਨਾਂ ਨੂੰ ਪਾਠਕਾਂ ਦੀ ਘਾਟ ਮਹਿਸੂਸ ਹੋ ਰਹੀ ਹੈ। ਅਖਬਾਰ ਮੈਗਜ਼ੀਨ ਅੰਕ ਕੱਢਦੇ ਹਨ ਤੇ ਇਉਂ– ਪਰਚਿਆਂ ਦੀ ਭੁੱਖ ਪੂਰੀ ਹੋ ਜਾਂਦੀ ਹੈ। ਅਜਿਹੇ ਸਮੇਂ ਵਿੱਚ 'ਤਰਕਸ਼ੀਲ' ਵਰਗੇ ਪਰਚੇ ਦਾ ਇੰਨੀ ਗਿਣਤੀ ਵਿੱਚ ਛਪਣਾ ਅਤੇ ਲੋਕਾਂ ਵੱਲੋਂ ਆਪਣੇ ਆਪ ਚੰਦੇ ਭੇਜਣਾ ਜਾਹਰ ਕਰਦਾ ਹੈ ਕਿ ਇਹ ਲੋਕਾਂ ਦਾ ਪੇਪਰ ਬਣ ਗਿਆ ਹੈ। ਉਹਨਾਂ ਦੀਆਂ ਸਮੱਸਿਆਵਾਂ ਦਾ ਹੱਲ ਦਸਦਾ ਹੈ। ਉਹਨਾਂ ਦੀ ਮਾਨਸਿਕ ਭੁੱਖ ਪੂਰੀ ਕਰਦਾ ਹੈ ......ਰਿਪੋਰਟਾਂ ਦੀ ਗਿਣਤੀ ਘਟਾਓ, ਇਸ ਵਿੱਚ ਦੁਹਰਾਅ ਹੁੰਦਾ ਹੈ। ਕੋਈ ਨਵੀ ਘਟਨਾ ਬਾਰੇ ਹੀ ਰਿਪੋਰਟ ਦਿਓ। ਜਿਆਦਾ ਰਿਪੋਰਟਾਂ ਅਖਬਾਰਾਂ ਨੂੰ ਭੇਜੀਆਂ ਜਾ ਸਕਦੀਆਂ ਹਨ। ਪਰਚੇ ਵਿੱਚ ਸਿਰਫ਼ ਠੋਸ ਗੱਲਾਂ ਲਿਖਿਆ ਕਰੋ ਜੋ ਗਿਆਨ ਵਧਾਊ ਹੋਣ......ਪਾਠਕਾਂ ਦੀਆਂ ਸਮੱਸਿਆਵਾਂ ਬਾਰੇ ਸ਼ੰਕਾ ਨਵਿਰਤੀ ਕਿਸੇ ਵਿਦਵਾਨ ਜਾਂ ਵਿਸ਼ੇਸ਼ਗ ਤੋਂ ਕਰਵਾਇਆ ਕਰੋ।

*ਸੰਤੋਖ ਸਿੰਘ ਮਿਨਹਾਸ,*
*ਕਵੀ।*

✡ .........ਪਿਛਲੇ ਤਿੰਨ ਕੁ ਸਾਲਾਂ ਤੋਂ ਮੈਂ ਤਰਕਸ਼ੀਲ ਗਰੁੱਪ ਦੀ ਫਿਲਾਸਫ਼ੀ ਨਾਲ ਕਾਫ਼ੀ ਜੁੜਿਆ ਜੁੜਿਆ ਮਹਿਸੂਸ ਕਰਨ ਲੱਗ ਪਿਆ ਸਾਂ। ਭਾਵੇਂ ਕਿ ਮੈਂ ਹਰਦਿਆਲ ਅਤੇ ਉਹਨਾਂ ਦੀ ਲੌਜੀਕਲ ਫਿਲੌਸਫ਼ੀ (Logical Philosophy) ਬਾਬਤ 1974 ਤੋਂ ਹੀ ਪੜ੍ਹਦਾ ਆ ਰਿਹਾ ਸਾਂ –

.............ਫਿਲਹਾਲ ਜਿੰਦਗੀ ਨੂੰ ਕੋਈ ਖਤਰਾ ਨਹੀ ਪਰ ਕੈਂਸਰ ਤਾਂ ਕੈਂਸਰ ਹੈ।.....ਭਾਵੇਂ ਡੰਕਲ ਫਿਲੌਸਫ਼ੀ ਤੇ ਮੇਰੇ ਵੱਖਰੇ ਸਟੈਂਡ ਕਾਰਨ ਤਰਕਸ਼ੀਲ ਦੋਸਤਾਂ 'ਚੋਂ ਕਈਆਂ ਨਾਲੋਂ ਮੇਰੇ ਵਿਚਾਰ ਭਿੰਨ ਹੋਣਗੇ, ਫਿਰ ਵੀ ਮੇਰੀ ਇੱਛਾ ਹੈ ਕਿ ਜੇ ਕਦੇ ਚਾਣਚੱਕ ਹੀ ਮੇਰੀ ਜੀਵਨ ਦੀ ਆਖਰੀ ਸ਼ਾਮ ਹੋਣ ਬਾਬਤ ਸੁਣੋ ਤਾਂ ਮੇਰੇ ਪੱਥਰ ਸਰੀਰ ਨੂੰ ਤਰਕਸ਼ੀਲ ਸੁਸਾਇਟੀ ਦੀ ਹੀ ਅਮਾਨਤ ਸਮਝਣਾ ਕਿਉਂਕਿ ਮੈਂ ਕਿਸੇ ਵੀ ਫਿਰਕੂ ਸੰਸਥਾ ਨਾਲ ਭਵਿੱਖ ਵਿੱਚ ਕੋਈ ਨਾਤਾ ਨਹੀ ਰੱਖਣਾ ਚਾਹੁੰਦਾ।"

*ਪ੍ਰੋ. ਐਮ. ਸੀ. ਭਾਰਦਵਾਜ*

(ਆਪਣੇ ਦਿਹਾਂਤ ਤੋਂ ਕੁਝ ਸਮਾਂ ਪਹਿਲਾਂ ਅਵਤਾਰ ਗੋਂਦਾਰਾ ਨੂੰ ਲਿਖੇ ਇੱਕ ਖ਼ਤ ਵਿਚੋਂ )

✡ ਮੈਂ ਤੁਹਾਡੇ ਇਸ ਰਸਾਲੇ ਨੂੰ ਪਿਛਲੇ ਲਗਪਗ ਅੱਠ ਸਾਲਾਂ ਤੋਂ ਪੜ੍ਹਦਾ ਆ ਰਿਹਾ ਹਾਂ। ਸੱਚ ਜਾਣਿਓਂ ! ਤੁਹਾਡੇ ਇਸ ਮੈਗਜ਼ੀਨ ਨੇ ਹੀ ਮੈਨੂੰ ਸਹੀ ਮਾਅਨਿਆ ਵਿੱਚ ਤਰਕਸ਼ੀਲ ਬਣਾਇਆ ਹੈ।

ਤੁਹਾਡਾ ਇਹ ਰਸਾਲਾ ਆਪਣੇ ਪਾਠਕਾਂ ਨੂੰ ਅਗਿਆਨਤਾ, ਅੰਧ–ਵਿਸ਼ਵਾਸ ਤੇ ਵਹਿਮਾਂ–ਭਰਮਾਂ ਦੇ ਚਿੱਕੜ 'ਚੋਂ ਗੋਦੀ ਚੁੱਕ ਕੇ ਬਾਹਰ ਕੱਢਦ ਦੀ ਕੋਸ਼ਿਸ਼ ਕਰਦਾ ਹੈ। ਸਭ ਤੋਂ ਵੱਧ ਕੇ, ਅਖੌਤੀ ਸਿਆਣਿਆਂ ਤੇ ਬਾਬਿਆਂ ਨੂੰ 'ਲੰਬੇ ਹੱਥੀਂ' ਲੈਂਦਾ ਹੈ। ਸਮਾਜ ਦੇ ਇਨ੍ਹਾਂ ਦੁਸ਼ਮਣਾਂ ਵਿਰੁੱਧ ਲਾਮਬੰਦ ਹੋਣ ਦਾ ਸੱਦਾ ਦਿੰਦਿਆਂ ਵਿਗਿਆਨਕ ਸੋਚ ਅਪਨਾਉਣ ਤੇ ਜੋਰ ਦਿੰਦਾ ਹੈ। ਇਸ ਤਰ੍ਹਾਂ ਤੁਹਾਡਾ ਇਹ ਮੈਗਜ਼ੀਨ ਸਮਾਜ ਨੂੰ ਨਰੋਈ ਤੇ ਸਿਹਤਮੰਦ ਸੇਧ ਦੇਣ ਲਈ ਤੁਹਾਡਾ ਉੱਦਮ ਸੱਚਮੁੱਚ ਹੀ ਸ਼ਲਾਘਾਯੋਗ ਹੈ। ਤੁਹਾਥੋਂ ਪਹਿਲਾਂ ਸ. ਰਾਜਪਾਲ ਸਿੰਘ ਨੇ ਵੀ ਬਤੌਰ ਸੰਪਾਦਕ ਅੱਛੀ ਭੂਮਿਕਾ ਨਿਭਾਈ ਹੈ। ਤੁਹਾਡੇ ਸੰਪਾਦਕੀ ਬੋਰਡ ਦੇ ਦੂਸਰੇ ਮੈਂਬਰਾਨ ਵੀ ਸਿਦਕ ਦਿਲੀ ਨਾਲ ਕੰਮ ਕਰ ਰਹੇ ਹਨ। ਤੁਸੀ ਸਭ ਵਧਾਈ ਦੇ ਪਾਤਰ ਹੋ। ਸ਼ਾਲਾ!ਤੁਹਾਡਾ ਇਹ ਮੈਗਜ਼ੀਨ ਹੋਰ ਸਿਖਰਾਂ ਨੂੰ ਛੂਹੇ।

*ਡਾ. ਹਰਚੰਦ ਸਿੰਘ ਸਰਹਿੰਦੀ*

✡ ਆਪਣੇ ਹੋਂਦ ਵਿੱਚ ਆਉਣ ਤੋਂ ਹੀ ਤਰਕਸ਼ੀਲ ਲਹਿਰ ਨੇ ਆਮ ਲੋਕਾਂ ਨੂੰ ਵਹਿਮਾਂ ਭਰਮਾਂ 'ਚੋਂ ਕੱਢਣ ਅਤੇ ਉਨ੍ਹਾਂ ਦੇ ਦ੍ਰਿਸ਼ਟੀਕੋਣ ਨੂੰ ਵਿਗਿਆਨਕ ਰੁਝਾਣ ਵੱਲ ਲਿਆਉਣ ਲਈ ਨਿੱਗਰ ਯਤਨ ਕੀਤੇ ਹਨ। ਇਨ੍ਹਾਂ ਖਿਲਰੇ ਹੋਏ ਯਤਨਾਂ ਨੂੰ ਇੱਕ ਲੜੀ ਵਿੱਚ ਪਰੋ ਕੇ ਅਤੇ ਇਨ੍ਹਾਂ ਦੀਆਂ ਪ੍ਰਾਪਤੀਆਂ ਬਝਵੇਂ ਰੂਪ ਵਿੱਚ ਪੇਸ਼ ਕਰਨ ਲਈ ਤਰਕਸ਼ੀਲ ਸੁਸਾਇਟੀ ਦੇ ਬੁਲਾਰੇ 'ਤਰਕਸ਼ੀਲ' ਨੇ ਸ਼ਲਾਘਾਯੋਗ ਕੰਮ ਕੀਤਾ ਹੈ।

ਤਰਕਸ਼ੀਲਾਂ ਨੇ ਆਪਣੇ ਮਨੋਰੋਗ ਕੇਂਦਰਾਂ ਵਿੱਚ ਅਤੇ ਕਈ ਵਾਰ ਸੰਬਧਿਤ ਪਿੰਡਾਂ ਵਿੱਚ ਜਾ ਕੇ ਅਨੇਕਾਂ ਅਜਿਹੇ ਕੇਸ ਸੁਲਝਾਏ ਹਨ ਜਿੰਨਾਂ ਨੂੰ ਅਖੌਤੀ ਸਾਧਾਂ–ਸੰਤਾਂ ਤੇ ਚੇਲਿਆਂ ਨੇ ਬੁਰੀ ਤਰ੍ਹਾਂ ਉਲਝਾਇਆ ਹੋਇਆ ਸੀ। 'ਤਰਕਸ਼ੀਲ' ਨੇ ਇਨ੍ਹਾਂ ਸਰਗਰਮੀਆਂ ਦੇ ਦਰਪਣ ਵਜੋਂ ਕੰਮ ਕਰਦਿਆਂ ਆਪਣੇ ਆਪ ਨੂੰ ਇਨ੍ਹਾਂ ਦਾ ਸਮਰੱਥ ਪੂਰਕ ਸਾਬਤ ਕੀਤਾ ਹੈ। ਇਸਦਾ ਸੰਪਾਦਕੀ, ਗਿਆਨ–ਵਿਗਿਆਨ ਦੇ ਵੱਖ ਵੱਖ ਖੇਤਰਾਂ ਨਾਲ ਸੰਬਧਿਤ ਲੇਖ ਅਤੇ ਹੋਰ ਸਮੱਗਰੀ ਨਿਸਚੇ ਹੀ ਲੋਕ–ਹਿਤ ਲਈ ਸਮਰਪਿਤ ਹੁੰਦੀ ਹੈ। ਸ਼ਾਲਾ ! ਇਹ ਕਾਰਜ ਹੋਰ ਸ਼ਿੱਦਤ ਨਾਲ ਨੇਪਰੇ ਚੜ੍ਹੇ।

–ਗੁਰਮੀਤ ਸਿੰਘ
ਪੱਤਰਕਾਰ

## ਸਮਕਾਲੀਆਂ ਦੀ ਨਜ਼ਰ ਵਿਚ

– ਮੈਨੂੰ ਇਹ ਜਾਣ ਕੇ ਖੁਸ਼ੀ ਹੋਈ ਹੈ ਕਿ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵਲੋਂ ਕੱਢੇ ਜਾ ਰਹੇ ਰਸਾਲੇ 'ਤਰਕਸ਼ੀਲ' ਨੇ ਆਪਣੀ ਹੋਂਦ ਦੇ ਦਸ ਸਾਲ ਪੂਰੇ ਕਰ ਲਏ ਹਨ। ਇਹ ਵੀ ਪ੍ਰਸੰਨਤਾ ਦੀ ਗੱਲ ਹੈ ਕਿ ਪ੍ਰਬੰਧਕਾਂ ਵੱਲੋਂ ਰਸਾਲੇ ਦੇ ਦਸ ਸਾਲ ਪੂਰੇ ਹੋਣ 'ਤੇ ਮਈ-ਜੂਨ 1996 ਦਾ ਵਿਸ਼ੇਸ਼ ਅੰਕ ਕੱਢਿਆ ਜਾ ਰਿਹਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਤਰਕਸ਼ੀਲ ਸੁਸਾਇਟੀ ਨੇ ਆਪਣੀਆਂ ਗਤੀਵਿਧੀਆਂ ਅਤੇ ਰਸਾਲੇ 'ਤਰਕਸ਼ੀਲ' ਦੁਆਰਾ ਪੰਜਾਬੀ ਸਮਾਜ ਵਿੱਚ ਪ੍ਰਚੱਲਤ ਅੰਧ-ਵਿਸ਼ਵਾਸਾਂ ਦੇ ਹਨੇਰੇ ਨੂੰ ਦੂਰ ਕਰਕੇ ਨਵੇਂ ਗਿਆਨ ਅਤੇ ਵਿਗਿਆਨਕ ਸੋਚਣੀ ਦਾ ਚਾਨਣ ਫੈਲਾਉਣ ਵਿੱਚ ਅਣਥੱਕ ਤੇ ਸ਼ਲਾਘਾਯੋਗ ਯਤਨ ਕੀਤੇ ਹਨ। ਇਨ੍ਹਾਂ ਯਤਨਾਂ ਨੂੰ ਆਮ ਲੋਕਾਂ ਨਾਲੋਂ ਵੱਡਾ ਹੁੰਗਾਰਾ ਮਿਲਿਆ ਹੈ। ਇਨ੍ਹਾਂ ਸਫ਼ਲਤਾਵਾਂ ਤੇ ਪ੍ਰਾਪਤੀਆਂ ਲਈ ਤਰਕਸ਼ੀਲ ਸੁਸਾਇਟੀ ਦੇ ਅਹੁਦੇਦਾਰ ਤੇ ਕਾਰਕੁੰਨ ਵਧਾਈ ਦੇ ਹੱਕਦਾਰ ਹਨ। ਮੈਂ ਤਰਕਸ਼ੀਲ ਸੁਸਾਇਟੀ ਦੇ ਚੰਗੇਰੇ ਭਵਿੱਖ ਅਤੇ ਰਸਾਲੇ 'ਤਰਕਸ਼ੀਲ' ਦੇ ਵਿਸ਼ੇਸ਼ ਅੰਕ ਲਈ ਆਪਣੀਆਂ ਹਾਰਦਿਕ ਸ਼ੁਭ ਕਾਮਨਾਵਾਂ ਭੇਜਦਾ ਹਾਂ।

ਧੰਨਵਾਦ ਸਹਿਤ,

ਹਰਭਜਨ ਸਿੰਘ ਹਲਵਾਰਵੀ
(ਸੰਪਾਦਕ 'ਪੰਜਾਬੀ ਟ੍ਰਿਬਿਊਨ)

– 'ਤਰਕਸ਼ੀਲ' ਦੇ ਦਸ ਸਾਲਾ ਖਾਸ ਅੰਕ ਲਈ ਚਾਰ ਸ਼ਬਦ ਕਹਿਣ ਦਾ ਮੌਕਾ ਹੱਥੋਂ ਨਾ ਜਾਣ ਦੇਣ ਦੀ ਇੱਛਾ ਨਾਲ ਤੁਰੰਤ ਹੀ ਸਲਿੱਪ ਪੈਡ ਤੇ ਲਿਖ ਰਿਹਾ ਹਾਂ। ਕਬੂਲ ਕਰਨਾ।

ਤਰਕਸ਼ੀਲ ਸੋਸਾਇਟੀ ਪੰਜਾਬ ਦੇ ਤਰਜਮਾਨ 'ਤਰਕਸ਼ੀਲ' ਨੂੰ ਜਿਵੇਂ ਮੈਂ ਅੰਗਦਾ ਹਾਂ – ਇਹ ਆਮ ਲੋਕਾਂ, ਖਾਸਕਰ, ਪੜ੍ਹੇ ਲਿਖੇ ਵਰਗ ਨੂੰ ਵਹਿਮਾਂ ਭਰਮਾਂ ਅਤੇ ਭੇਖਾਂ ਭੁਲੇਖਿਆਂ ਤੋਂ ਜਾਣੂ ਕਰਾਉਂਦਾ ਹੋਇਆ, ਵਿਗਿਆਨਕ ਨਜ਼ਰੀਆ ਅਪਣਾਉਣ ਲਈ ਪ੍ਰੇਰਦਾ ਆ ਰਿਹਾ ਹੈ। ਇਸ ਨੇ ਬਕਾਇਦਾ ਆਪਣੀ ਥਾਂ ਬਣਾ ਲਈ ਹੈ......ਪੜ੍ਹੇ ਲਿਖੇ ਵਰਗ 'ਚ ਇਸਦੀ ਆਮ ਚਰਚਾ ਹੈ। ਨਾਲ ਹੀ ਇਸ ਦੀ ਲਗਾਤਾਰਤਾ ਵੀ ਆਪਣੇ ਆਪ 'ਚ ਇੱਕ ਵਿਲੱਖਣਤਾ ਹੈ : ਵਰਨਾ, ਨਾਨ-ਪਾਰਟੀ ਪਰਚਿਆਂ ਨੂੰ ਅਕਸਰ ਹੀ, ਬੇਜ਼ਾਬਤਗੀਆਂ ਮਾਰ ਜਾਂਦੀਆਂ ਹਨ।

ਹੋਰ ਇਹ ਕਿ ਇਸ ਦੀ ਬੋਲੀ/ਸ਼ੈਲੀ ਨੂੰ ਜੋਰਦਾਰ, ਪਰ ਸਾਦੀ ਬਣਾਉਣ ਦੀ ਕੋਸ਼ਿਸ਼ ਜਾਰੀ ਰੱਖਦਿਆਂ ਵਿਗਿਆਨਕ ਨਜ਼ਰੀਏ ਨੂੰ ਵੀ ਸਾਹਿਤਕ ਸਰਲਤਾ ਨਾਲ ਪੇਸ਼ ਕੀਤਾ ਜਾਵੇ ਤਾਂ ਕਿ ਇਹ ਆਮ ਜਨਤਾ ਨੂੰ ਵੀ ਖਿੱਚ ਸਕੇ। ਜੇ ਹੋ ਸਕੇ ਤਾਂ ਵਿਦਿਆਰਥੀ ਵਰਗ ਲਈ ਤਰਕਸ਼ੀਲ ਦੇ ਚੰਦੇ ਵਿੱਚ 25% ਤੋਂ 50% ਤੱਕ ਦੀ ਛੋਟ ਦਿੱਤੀ ਜਾਵੇ। ਇਸ ਨਾਲ ਪਰਚੇ ਤੇ ਨਵੀਂ ਪੀੜ੍ਹੀ ਵਿੱਚ ਰਾਬਤਾ ਵਧੇਗਾ ਅਤੇ ਇਹ ਇੱਕ ਦੂਜੇ ਦੀਆਂ ਜੜ੍ਹਾਂ ਮਜਬੂਤ ਕਰਨ ਵਿੱਚ ਸਹਾਈ ਹੋਣਗੇ। ਮਨੁੱਖੀ ਸਮਾਜ ਤੇ ਤਰਕਸ਼ੀਲਤਾ ਦਾ ਰਿਸ਼ਤਾ ਵੀ ਕੁਝ ਇਹੋ ਜਿਹਾ ਹੈ ਕਿ ਪਿਉਂਦ ਕੱਚੀਆਂ ਕਲੀਆਂ/ਲਗਰਾਂ ਨੂੰ ਹੀ ਚੜ੍ਹਦੀ ਹੈ। ਪਕਰੋੜ ਜਾਂ ਰਸਮੋੜ ਰੁੱਖਾਂ ਨੂੰ ਨਹੀਂ। ਤਰਕਸ਼ੀਲ ਤੀਸਰੀ ਅੱਖ ਦੀ ਪੁਤਲੀ ਹੈ। ਇਸਨੂੰ ਕੋਈ ਜਿੰਨਾ ਵਰਤੇਗਾ, ਉਨਾ ਹੀ ਸਾਫ਼ ਰਹੇਗੀ।

ਹਰੀ ਸਿੰਘ ਤਰਕ, (ਸੰਪਾਦਕ 'ਦਸਤਕ')

BOOK - POST
(PRINTED MATTER)

TO..............................................................
..................................................................
..................................................................
..................................................................

If Undelivered Please Return To :-

TARKSHEEL
Post Box No.22
BARNALA - 148101